ਗਿਆਨ-ਵਿਗਿਆਨ ਅਤੇ ਸੱਚ ਦੀ ਆਵਾਜ਼

# ਤਰਕਸ਼ੀਲ

ਜੁਲਾਈ-ਅਗਸਤ-2003



ਮਜ਼ਹਬ ਹੀ ਸਿਖਾਤਾ ਹੈ ਆਪਸ ਮੇਂ ਬੈਰ ਰਖਨਾ

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..............................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਤਤਕਰਾ


1. ਸੰਪਾਦਕੀ (ਅ.ਗ.) 3
2. ਮੁਲਾਕਾਤ 4
3. ਚਲੰਤ ਮਸਲੇ 7
4. ਵਿਗਿਆਨਕ ਦ੍ਰਿਸ਼ਟੀਕੋਣ (ਹੇਮ ਰਾਜ ਸਟੈਨੋ) 8
5. ਪੰਜਾਬ ਦਾ ਆਬ (ਪ੍ਰੋ. ਸ਼ੁੱਭ ਪ੍ਰੇਮ) 14
6. ਵਿਚਾਰ ਵਿਸਥਾਰ (ਰਾਜਪਾਲ) 16
7. ਆਤਮ ਹੱਤਿਆ ਦਾ ਵਧ ਰਿਹਾ ਵਰਤਾਰਾ... (ਬਲਵਿੰਦਰ ਬਰਨਾਲਾ) 17
8. ਮਾਨਸਿਕ ਰੋਗਾਂ ਦਾ ਪ੍ਰਗਟਾਵਾ... (ਸ਼ਿਆਮ ਸੁੰਦਰ ਦੀਪਤੀ) 20
9. ਬੀ. ਟੀ. ਕਾਟਨ 23

....ਅਤੇ ਹੋਰ ਦਿਲਚਸਪ ਸਮੱਗਰੀ


ਕਵਿਤਾ

## ਮੁਨਾਦੀ

*ਜਗੀਰ ਜੋਸਣ*

ਖ਼ਬਰਦਾਰ! ਹੋਸ਼ਿਆਰ!!
ਉਹ ਫਿਰ ਆ ਰਿਹਾ ਹੈ
ਇਨਸਾਨੀਅਤ ਦੀ ਲਾਸ਼ 'ਤੇ
ਸਿਆਸਤ ਦਾ ਮੁਜਰਾ ਕਰਾਉਣ
ਬੱਚਿਆਂ ਨੂੰ ਯਤੀਮ ਕਰਨ
ਬਜ਼ੁਰਗਾਂ ਦੀਆਂ ਡੰਗੋਰੀਆਂ ਖੋਹਣ
ਸੁਹਾਗਣਾਂ ਦੇ ਚੂੜੇ ਤੁੜਾਉਣ
ਖ਼ੂਨ ਦੀਆਂ ਨਦੀਆਂ ਵਹਾਉਣ ...
ਲੋਕਾਂ ਦੇ ਦਿਮਾਗਾਂ ਤੱਕ ਘੁਸਪੈਠ ਕਰ ਚੁੱਕਾ ਹੈ
ਉਸਦਾ ਜਸੂਸੀ ਵਿਭਾਗ
ਉਹ ਰੱਖ ਰਿਹਾ ਹੈ
ਤੁਹਾਡੀ ਹਰ ਹਰਕਤ ਦਾ
ਪੂਰੇ ਦਾ ਪੂਰਾ ਹਿਸਾਬ ...
ਉਹ ਨਿਪੁੰਨ ਮਦਾਰੀ ਹੈ
ਪਗੜੀ ਉਤਾਰਦਾ ਹੈ
ਕੁੱਲਾ ਵਿਖਾਉਂਦਾ ਹੈ
ਕੁੱਲਾ ਲਾਉਂਦਾ ਹੈ
ਟੋਪੀ ਹਿਲਾਉਂਦਾ ਹੈ
ਆਪਣਾ ਖਾਲੀ ਹੱਥ ਹਵਾ 'ਚ ਲਹਿਰਾਉਂਦਾ ਹੈ
ਹਵਾ 'ਚ ਫੜ-ਫੜ ਕੇ
ਕਦੀ ਤ੍ਰਿਸ਼ੂਲ ਕਦੀ ਖੰਜਰ
ਕਦੀ ਕ੍ਰਿਪਾਨ ਵਿਖਾਉਂਦਾ ਹੈ...
ਕੁਝ ਜਨਤਾ ਮੁੱਢ ਕਦੀਮ ਤੋਂ ਅੰਨ੍ਹੀ ਹੈ
ਕੁਝ ਜਨਤਾ ਦੀ ਉਸ ਨਿਗ੍ਹਾ ਬੰਨ੍ਹੀ ਹੈ
ਮੰਦਰ ਢਾਹੁੰਦਾ ਹੈ ਮਸਜਿਦ ਬਣਾਉਂਦਾ ਹੈ
ਮਸਜਦ ਢਾਹੁੰਦਾ ਹੈ ਮੰਦਰ ਬਣਾਉਂਦਾ ਹੈ
ਹਜ਼ਰਤ ਤੇ ਰਾਮ ਦੋਹਾਂ ਨੂੰ
ਇੱਕ ਦੂਜੇ ਦੇ ਗਲ ਪਾਉਂਦਾ ਹੈ
ਲਾਸ਼ਾਂ ਦੇ ਢੇਰ ਲਾਉਂਦਾ ਹੈ
ਇਨਸਾਨੀਅਤ ਦੀ ਲਾਸ਼ 'ਤੇ
ਸਿਆਸਤ ਦਾ ਮੁਜ਼ਰਾ ਕਰਵਾਉਂਦਾ ਹੈ
ਖ਼ਬਰਦਾਰ! ਹੋਸ਼ਿਆਰ!!
ਉਹ ਫਿਰ ਆ ਰਿਹਾ ਹੈ ...


**ਸੰਪਾਦਕੀ ਕਾਮੇ (ਆਨਰੇਰੀ) :-**

ਰਾਜਪਾਲ ਸਿੰਘ
ਵਿਜੇ ਬੰਬੇਲੀ
ਰਾਮ ਸਵਰਨ ਸਿੰਘ
ਮਾ. ਬਲਵੀਰ ਸਿੰਘ ਪਰਵਾਨਾ

**ਮੁੱਖ ਪ੍ਰਬੰਧਕ :-**

ਸੁਖਵਿੰਦਰ ਬਾਗਪੁਰ
✆: 01821-261338 (S), 271438 (R)
e-mail: appuarts@rediffmail.com
appuarts1@rediffmail.com

ਸਰਵਰਕ :- ਸੁਖਵੰਤ

ਟਾਈਪ ਸੈਟਿੰਗ :- ਹੇਮ ਰਾਜ ਸਟੈਨੋ

**ਚੰਦੇ**

ਲਾਈਫ : 500
ਸਲਾਨਾ : 50
ਵਿਦੇਸ਼ ਸਲਾਨਾ : 6 ਪੌਂਡ ਜਾਂ 10 ਡਾਲਰ
ਵਿਦੇਸ਼ ਲਾਈਫ : 2500 ਰੁਪਏ

*ਸੰਪਰਕ, ਰਚਨਾਵਾਂ ਅਤੇ ਚੰਦੇ ਭੇਜਣ ਲਈ ਪਤਾ :*

ਮੁੱਖ ਦਫਤਰ,
**ਤਰਕਸ਼ੀਲ ਸੁਸਾਇਟੀ ਪੰਜਾਬ**
ਤਰਕਸ਼ੀਲ ਚੌਂਕ, ਸੰਘੇੜਾ ਬਾਈਪਾਸ
ਬਰਨਾਲਾ-148101
ਫੋਨ : 01679 241466
e-mail: tarksheel@comeconnect.com

ਵਿਦੇਸ਼ਾਂ ਤੋਂ ਮੈਗਜੀਨ ਲਈ ਚੰਦੇ ਜਾਂ ਸਹਾਇਤਾ ਭੇਜਣ ਵਾਸਤੇ ਚੈੱਕ ਜਾਂ ਡਰਾਫਟ ਜਾਂ ਪੋਸਟਲ ਆਰਡਰਾਂ ਤੇ *ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:)* ਲਿਖਿਆ ਜਾਵੇ।

ਸੰਪਾਦਕ, ਮਾਲਕ, ਛਾਪਕ ਤੇ ਪ੍ਰਕਾਸ਼ਕ ਸ਼੍ਰੀ ਅਵਤਾਰ ਸਿੰਘ ਐਡਵੋਕੇਟ ਨੇ ਅੱਪੂ ਆਰਟ ਪ੍ਰੈੱਸ, ਸ਼ਾਹਕੋਟ (ਜਲੰਧਰ) ਤੋਂ ਪ੍ਰਿੰਟ ਕਰਵਾ ਕੇ ਜਿਲਾ ਕਚਹਿਰੀਆਂ ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ




# ਸੰਪਾਦਕੀ

## ਕੀ ਕਰਨਾ ਲੋੜੀਏ?

ਤਰਕਸ਼ੀਲ ਸੁਸਾਇਟੀ ਵਿਚ ਕੰਮ ਕਰਦਿਆਂ, ਕਈ ਵਾਰ ਸੁਸਾਇਟੀ ਮੈਂਬਰਾਂ ਦੇ ਮਨਾਂ ਵਿਚ ਸਹਿਵਨ ਹੀ ਦੂਸਰੀਆਂ ਜਥੇਬੰਦੀਆਂ ਵਲੋਂ ਇਸ ਦੇ ਕਾਰਜ-ਖੇਤਰ ਸਬੰਧੀ ਸ਼ੰਕੇ ਖੜੇ ਕੀਤ ਜਾਂਦੇ ਹਨ ਅਤੇ ਸੁਸਾਇਟੀ ਵਲੋਂ ਕੀਤੇ ਜਾਂਦੇ ਕੰਮਾਂ ਅਤੇ ਪ੍ਰਚਾਰ-ਪ੍ਰਸਾਰ ਨੂੰ ਘਟਾਕੇ ਪੇਸ਼ ਕੀਤਾ ਜਾਂਦਾ ਹੈ। ਅਤੇ ਇਉਂ ਮਨੋਵਿਗਿਆਨਕ ਸੰਕਟ ਖੜ੍ਹਾ ਕਰਕੇ ਮਾਨਸਿਕ ਖੜੋਤ ਪੈਦਾ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਐਲਾਨਨਾਮੇ ਅਨੁਸਾਰ ਇਸਦਾ ਕਾਰਜ-ਖੇਤਰ ਬੜਾ ਸਪਸ਼ਟ ਹੈ ਜਿਸ ਮੁਤਾਬਕ ਲੋਕ-ਦੋਖੀ ਸ਼ਕਤੀਆਂ ਵਲੋਂ ਫੈਲਾਏ ਜਾ ਰਹੇ ਅੰਧਵਿਸ਼ਵਾਸ਼ਾਂ ਨੂੰ ਵਿਗਿਆਨਕ ਵਿਚਾਰਧਾਰਾ ਦੀ ਤੇਜ਼ ਰੌਸ਼ਨੀ ਨਾਲ ਖਤਮ ਕਰਨਾ. ਅਜੋਕੇ ਨਾ-ਬਰਾਬਰੀ ਵਾਲੇ ਸਮਾਜ ਦੀ ਉਮਰ ਲੰਬੀ ਕਰਨ ਵਾਲੇ ਪਰਜੀਵੀ, ਸਾਧ, ਸੰਤ, ਸਿਆਣੇ, ਭਾਈ ਜੀ, ਤਾਂਤਰਿਕ, ਪੁਜਾਰੀ, ਜੋਤਸ਼ੀ ਅਤੇ ਪਾਦਰੀ ਆਦਿ ਅਤੇ ਉਨ੍ਹਾਂ ਦੁਆਰੇ ਵਰਤੇ ਜਾਂਦੇ ਧਾਰਮਿਕ ਰੂੜੀਆਂ, ਭੂਤਾਂ-ਪ੍ਰੇਤਾਂ, ਜਾਦੂ-ਟੂਣਿਆਂ, ਜੋਤਿਸ਼ ਅਤੇ ਵਹਿਮਾਂ-ਭਰਮਾਂ ਦੇ ਹਥਿਆਰਾਂ ਨੂੰ ਖੁੰਡਾ ਕਰਨਾ ਅਤੇ ਲੋਕਾਂ ਦੀ ਸੋਚਣ ਨੂੰ ਵਿਗਿਆਨਕ ਬਣਾਉਣ ਲਈ ਪ੍ਰਚਾਰ-ਪ੍ਰਸਾਰ ਕਰਨਾ ਹੈ। ਮੁੱਖ ਤੌਰ 'ਤੇ ਸੁਸਾਇਟੀ ਦਾ ਕੰਮ ਪ੍ਰਾਪੇਗੰਡਾ ਅਤੇ ਪਰਦਾਫਾਸ਼ ਕਰਨਾ ਹੈ। ਅੱਗ ਲੱਗਣ, ਇੱਟਾਂ ਰੋੜੇ ਡਿੱਗਣ ਅਤੇ ਅਨੇਕਾਂ ਮਾਨਸਿਕ ਰੋਗੀਆਂ ਦੇ ਕੇਸਾਂ 'ਚ ਸਹਾਈ ਹੋ ਕੇ ਸੁਸਾਇਟੀ ਨੇ ਸਮਾਜ ਵਿਚ ਆਪਣਾ ਇਕ ਗਿਨਣਯੋਗ ਥਾਂ ਬਣਾਇਆ ਹੈ। ਹੋਰ ਵੀ ਜਥੇਬੰਦੀਆਂ ਹਨ ਜੋ ਦੇਸ਼ ਦੇ ਦੂਜੇ ਸੂਬਿਆਂ ਵਿਚ ਇਨ੍ਹਾਂ ਹੀ ਮੁੱਦਿਆਂ ਖਿਲਾਫ ਆਪੋ-ਆਪਣੇ ਢੰਗ ਨਾਲ ਕੰਮ ਕਰ ਰਹੀਆਂ ਹਨ ਜਿਵੇਂ ਬਿਹਾਰ, ਝਾਰਖੰਡ ਅਤੇ ਮਹਾਂਰਾਸ਼ਟਰ ਵਿਚ ਕੰਮ ਕਰਦੀਆਂ ਅਰਜਕ ਸੰਘ ਅਤੇ ਅੰਧ ਸ਼ਰਧਾ ਨਿਰਮੂਲਨ ਸੰਮਤੀ ਵਰਗੀਆਂ ਜਥੇਬੰਦੀਆਂ ਜੋ ਰੱਬ ਦੇ ਸੰਕਲਪ ਤੋਂ ਮੁਨਕਰ ਹੋ ਕੇ ਕਿਸਮਤਵਾਦ, ਪੁਨਰ-ਜਨਮ ਅਤੇ ਸਵਰਗ-ਨਰਕ ਦੇ ਝੂਠੇ ਵਿਚਾਰਾਂ ਖਿਲਾਫ ਲੋਕਾਂ ਨੂੰ ਪ੍ਰੇਰ ਕੇ ਸਮਾਜਕ ਅਨਿਆਂ ਖਿਲਾਫ ਲੜਾਈ ਲਈ ਚੇਤੰਨ ਕਰਦੀਆਂ ਹਨ। ਆਂਧਰਾ ਪ੍ਰਦੇਸ਼ ਦੇ ਵਿਜੈਵਾੜਾ ਸਥਿਤ ਐਥੀਸਟ ਸੈਂਟਰ, ਕੇਰਲਾ ਦੀ ਇੰਡੀਅਨ ਰੈਸ਼ਨੇਲਿਸਟ ਸੁਸਾਇਟੀ, ਅਤੇ ਬਿਹਾਰ ਦਾ ਬੁੱਧੀ ਵਾਦ ਸਮਾਜ ਇਸੇ ਲੜੀ ਦੇ ਹੋਰ ਮਣਕੇ ਹਨ ਜਿਨ੍ਹਾਂ ਨੇ ਆਪਣੇ ਆਪਣੇ ਸੂਬਿਆਂ ਵਿਚ ਵਿਗਿਆਨਕ ਪ੍ਰਚਾਰ ਪ੍ਰਸਾਰ ਲਈ ਵੱਡਾ ਕੰਮ ਕੀਤਾ ਹੈ। ਆਪਾਂ ਨੂੰ ਪਤਾ ਹੈ ਕਿ ਸਮਾਜ ਦੀ ਰਾਜਸੀ ਅਤੇ ਆਰਥਕ ਕਾਇਆਕਲਪ ਲਈ ਅਨੇਕਾਂ ਇਨਕਲਾਬੀ ਜਥੇਬੰਦੀਆਂ ਕਾਰਜਸ਼ੀਲ ਹਨ ਜੋ ਵਿਗਿਆਨਕ ਵਿਚਾਰਧਾਰਾ ਜਾਂ ਮਾਰਕਸੀ ਦਰਸ਼ਨ ਤੋਂ ਅਗਵਾਈ ਲੈਂਦੀਆਂ ਹੋਈਆਂ, ਨਿਆਂਕਾਰੀ ਸਮਾਜ ਦੀ ਸਿਰਜਣਾ ਲਈ, ਵੋਟਾਂ ਰਾਹੀਂ ਤਬਦੀਲੀ ਤੋਂ ਲੇ ਕੇ ਹਥਿਆਰਬੰਦ ਜਮਾਤੀ ਸੰਘਰਸ਼ਾਂ ਰਾਹੀਂ ਇਨਕਲਾਬ ਕਰਨ ਤੱਕ ਪ੍ਰਤੀਬੱਧ ਹਨ। ਸਮਾਜਕ ਸਿਆਸੀ ਵਿਕਾਸ ਵਿਚ ਇਨ੍ਹਾਂ ਦਾ ਆਪਣਾ ਆਪਣਾ ਰੋਲ ਹੈ। ਸਾਡੇ ਸਮਾਜ ਵਿਚ ਨਾ-ਬਰਾਬਰੀ ਹੈ। ਵਿਤਕਰਾ ਹੈ। ਜਾਤ-ਪਾਤ ਦਾ ਕੋਹੜ ਹੈ ਅਤੇ ਮਿਹਨਤ ਕਰਕੇ ਖਾਣ ਵਾਲੇ ਬੰਦੇ ਦੀ ਦੁਰਗਤ ਹੈ। ਤਰਕਸ਼ੀਲ ਸੁਸਾਇਟੀ ਸਮਝਦੀ ਹੈ ਕਿ ਇਨ੍ਹਾਂ ਸਮਾਜਕ ਵਿਤਕਰਿਆਂ ਲਈ ਜਿੱਥੇ ਆਰਥਕ ਕਾਣੀ ਵੰਡ ਆਧਾਰ ਬਣਦੀ ਹੈ ਉਥੇ ਇਨ੍ਹਾਂ ਵਿਤਕਰਿਆਂ ਨੂੰ 'ਭਾਣਾ ਮੰਨਕੇ' ਜਾਂ 'ਪਿਛਲੇ ਜਨਮਾਂ ਦਾ ਕੀਤਾ' ਸਮਝਕੇ, ਬਰਦਾਸ਼ਤ ਕਰੀ ਜਾਣ ਲਈ ਗੈਰ-ਵਿਗਿਆਨਕ ਅਤੇ ਪਛੜੀ ਹੋਈ ਮਾਨਸਿਕਤਾ ਹੀ ਜ਼ਿੰਮਵੇਾਰ ਹੈ। ਵਹਿਮਾਂ-ਭਰਮਾਂ ਅਤੇ ਅੰਧਵਿਸ਼ਵਾਸ਼ਾਂ ਵਿਚ ਘਿਰੇ ਲੋਕ ਗਦਰ ਤਾਂ ਮਚਾ ਸਕਦੇ ਹਨ, ਇਨਕਲਾਬ ਨਾਲ ਸਮਾਜ ਦਾ ਕਾਇਆਕਲਪ ਨਹੀਂ ਕਰ ਸਕਦੇ। ਸਮਾਜਕ ਕਾਇਆਕਲਪੀ ਦੇ ਮਹਾਂ-ਉਪਰੇਸ਼ਨ ਲਈ ਅਨੇਕਾਂ ਸ਼ਕਤੀਆਂ ਸੰਘਰਸ਼ੀਲ ਹਨ। ਇਨ੍ਹਾਂ ਵਿਚ ਵੱਡੀਆਂ ਇਨਕਲਾਬੀ ਪਾਰਟੀਆਂ, ਟਰੇਡ ਯੂਨੀਅਨਾਂ, ਸਹਿਤਕਾਰ, ਦਾਰਸ਼ਨਿਕ, ਰੰਗ-ਕਰਮੀ ਅਤੇ ਸੰਘਰਸ਼ੀਲ ਲੋਕਾਂ ਦਾ ਵਿਸ਼ਾਲ ਇਕੱਠ ਸ਼ਾਮਲ ਹੁੰਦਾ ਹੈ। ਰੂਸੀ ਇਨਕਲਾਬ ਲਈ ਜੇ ਬਾਲਸ਼ਵਿਕ ਪਾਰਟੀ ਮੋਹਰੀ ਸੀ ਤਾਂ ਇਨਕਲਾਬ ਲਈ ਲੋਕਾਂ ਦੇ ਮਨਾਂ ਨੂੰ ਪ੍ਰੇਰਿਤ ਕਰਨ ਵਿਚ ਗੋਰਕੀ ਵਰਗੇ ਲੇਖਕਾਂ ਅਤੇ ਪਲੈਖੋਨੋਵ ਜਿਹੇ ਚਿੰਤਕਾਂ ਦਾ ਰੋਲ ਵੀ ਕੋਈ ਸੁੱਟ ਪਾਉਣ ਵਾਲਾ ਨਹੀਂ। ਇਸੇ ਰੌਸ਼ਨੀ ਵਿਚ ਹੀ ਤਰਕਸ਼ੀਲ ਸੁਸਾਇਟੀ ਦੇ ਕਾਰਜ-ਖੇਤਰ ਨੂੰ ਦੇਖਣ ਦੀ ਲੋੜ ਹੈ। ਸਮਾਜ ਲਈ ਕੰਮ ਕਰਨ ਵਾਲੇ ਚਾਹਵਾਨ ਕਰਮੀਆਂ ਲਈ ਅਥਾਹ ਸੰਭਾਵਨਾਵਾਂ ਅਤੇ ਮੌਕੇ ਹਨ। ਇਥੇ ਹਥਿਆਰਬੰਦ ਘੋਲ ਵੀ ਲੜਿਆ ਜਾ ਰਿਹਾ ਹੈ ਅਤੇ ਤਬਕਾਤੀ ਹਿਤਾਂ ਅਤੇ ਜਮਹੂਰੀ ਹੱਕਾਂ ਦੀ ਰਾਖੀ ਲਈ ਟਰੇਡ ਯੂਨੀਅਨ ਅਤੇ ਕਿਸਾਨ ਜਥੇਬੰਦੀਆਂ ਵੀ ਸੰਘਰਸ਼ੀਲ ਹਨ। ਆਪਣੀ ਇੱਛਾ ਅਤੇ ਵਿਤ ਮੁਤਾਬਿਕ ਕੋਈ ਕਿਸੇ ਨੂੰ ਵੀ ਚੁਣ ਸਕਦਾ ਹੈ ਗੱਲ ਸਿਰਫ ਪ੍ਰਤੀਬੱਧਤਾ ਦੀ ਹੈ। ਲੋੜ ਹੈ ਇਕ ਜਥੇਬੰਦੀ ਦੇ ਕਾਰਜ-ਖੇਤਰ ਨਾਲ ਦੂਸਰੀ ਜਥੇਬੰਦੀ ਦੇ ਕਾਰਜ-ਖੇਤਰ ਨੂੰ ਰਲਗੱਡ ਨਾ ਕੀਤਾ ਜਾਵੇ। ਹਰ ਇਕ ਦਾ ਆਪਣਾ ਆਪਣਾ ਥਾਂ ਹੈ, ਆਪਣਾ ਆਪਣਾ ਮਹੱਤਵ ਹੈ। ਵੱਡੇ ਉਪਰੇਸ਼ਨ ਲਈ ਇਕ ਅਨੁਭਵੀ ਸਰਜਨ ਨੂੰ ਟਰੇਂਡ ਨਰਸ, ਬੇਹੋਸ਼ ਕਰਨ ਵਾਲੇ ਸਹਾਇਕ ਡਾਕਟਰ, ਉਪਰੇਸ਼ਨ ਥੀਏਟਰ ਐਸਿਸਟੈਂਟ ਅਤੇ ਤੀਸਰਾ ਦਰਜਾ ਮੁਲਾਜ਼ਮ ਦੀ ਲੋੜ ਹੁੰਦੀ ਹੈ, ਕਿਸੇ ਵੀ, ਇਕ ਦੀ ਗੈਰਹਾਜ਼ਰੀ ਵਿਚ ਵੱਡੇ ਤੋਂ ਵੱਡਾ ਸਰਜਨ ਵੀ ਉਪਰੇਸ਼ਨ ਦਾ ਕਾਰਜ ਨੇਪਰੇ ਨਹੀਂ ਚੜ੍ਹਾ ਸਕਦਾ। ਇਸੇ ਤਰ੍ਹਾਂ ਹੀ ਸਾਰੀਆਂ ਸਿਆਸੀ, ਸਭਿਆਚਾਰਕ, ਜਮਹੂਰੀ ਅਤੇ ਸਮਾਜ ਨੂੰ ਨਿਆਂਕਾਰੀ ਬਣਾਉਣ ਲਈ ਯਤਨਸ਼ੀਲ ਜਥੇਬੰਦੀਆਂ ਦਾ ਆਪਣਾ ਆਪਣਾ ਰੋਲ ਹੈ। ਅਤੇ ਇਵੇਂ ਹੀ ਤਰਕਸ਼ੀਲ ਸੁਸਾਇਟੀ ਆਪਣਾ ਬਣਦਾ ਰੋਲ ਤਨਦੇਹੀ ਨਾਲ ਨਿਭਾ ਰਹੀ ਹੈ।

ਅ.ਗ.

**ਮੁਲਾਕਾਤ**



## ਫਰੈਂਸਿਕ ਸਾਇੰਸ ਦੋਸ਼ੀ ਲੱਭਣ ਵਿੱਚ ਸਹਾਇਤਾ ਕਰ ਸਕਦੀ ਹੈ - ਮੁਕੇਸ਼ ਕੁਮਾਰ

ਡਾ. ਮੁਕੇਸ਼ ਕੁਮਾਰ, ਪੰਜਾਬੀ ਯੂਨੀਵਰਸਿਟੀ ਪਟਿਆਲਾ ਤੋਂ ਐਸ.ਐਸ.ਸੀ. ਫਰੈਂਸਿਕ ਸਾਇੰਸ ਹਨ। ਉਹਨਾਂ ਨੇ ਇਸੇ ਯੂਨੀਵਰਸਿਟੀ ਤੋਂ 'ਵਾਲਾ ਤੋਂ ਬੰਦੇ ਦੀ ਪਛਾਣ' ਨਾਲ ਸਬੰਧਿਤ ਵਿਸ਼ੇ ਉੱਤੇ ਖੋਜ ਕਰਕੇ ਪੀ.ਐਚ.ਡੀ. ਦੀ ਡਿਗਰੀ ਪ੍ਰਾਪਤ ਕੀਤੀ ਹੈ। ਪੜ੍ਹਾਈ ਤੋਂ ਬਾਅਦ ਉਹਨਾਂ ਨੇ ਪੰਜ ਸਾਲ ਯੂ.ਪੀ. ਦੇ ਬੁਲੰਦ ਸ਼ਹਿਰ ਵਿੱਚ ਪੁਲਿਸ ਵਿਭਾਗ ਅੰਦਰ ਫਰੈਂਸਿਕ ਸਾਇੰਸਟਿਸਟ ਦੀ ਨੌਕਰੀ ਕੀਤੀ। 1995 ਤੋਂ ਉਹ ਯੂਨੀਵਰਸਿਟੀ ਦੇ ਫਰੈਂਸਿਕ ਸਾਇੰਸ ਵਿਭਾਗ ਵਿੱਚ ਅਧਿਆਪਕ ਵਜੋਂ ਸੇਵਾ ਨਿਭਾਅ ਰਹੇ ਹਨ। ਪੇਸ਼ ਹੈ ਉਹਨਾਂ ਨਾਲ ਡਾ. ਰਾਜਿੰਦਰਪਾਲ ਸਿੰਘ ਵੱਲੋਂ ਕੀਤੀ ਮੁਲਾਕਾਤ

..ਅਦਾਰਾ ਤਰਕਸ਼ੀਲ

? ਤਰਕਸ਼ੀਲ ਸੁਸਾਇਟੀ ਪਿਛਲੇ ਦੋ ਦਹਾਕਿਆਂ ਤੋਂ ਪੰਜਾਬ ਵਿਚ ਸਮਝੇ ਜਾਂਦੇ ਅਦਭੁੱਤ ਦੈਵੀ-ਰਹੱਸੀ ਵਰਤਾਰਿਆਂ ਦੀ ਪੜਤਾਲ ਕਰਦੀ ਆ ਰਹੀ ਹੈ। ਇਸਨੇ ਹੁਣ ਤੱਕ ਖੂਨ ਦੇ ਛਿੱਟੇ ਪੈਣ, ਇੱਟਾਂ-ਰੋੜੇ ਵੱਜਣ, ਵਾਲ-ਕੱਪੜੇ ਕੱਟਣ ਦੇ ਕੋਈ ਹਜ਼ਾਰਾਂ ਕੇਸ ਹੱਲ ਕੀਤੇ ਹਨ। ਸੁਸਾਇਟੀ ਅਜਿਹੇ ਕੇਸਾਂ ਨੂੰ ਆਪਣੀ ਪੱਕੀ ਵਿਚਾਰਧਾਰਾ ਅਤੇ ਅਨੁਭਵ ਦੇ ਆਧਾਰ ਉਪਰ ਹੱਲ ਕਰਦੀ ਹੈ। ਅਸੀਂ ਤੁਹਾਡੇ ਤੋਂ ਜਾਣਨਾ ਚਾਹੁੰਦੇ ਹਾਂ ਕਿ ਫੋਰੈਂਸਿਕ ਸਾਇੰਸ ਸਾਡੀ ਇਸ ਵਿਚ ਕੀ ਸਹਾਇਤਾ ਕਰ ਸਕਦੀ ਹੈ।

-ਅਪਰਾਧੀ ਦੀ ਪਛਾਣ ਵਿਚ ਫੋਰੈਂਸਿਕ ਸਾਇੰਸ ਪੁਰਾਤਨ ਸਮੇਂ ਤੋਂ ਹੀ ਕੰਮ ਕਰਦੀ ਆ ਰਹੀ ਹੈ ਪ੍ਰੰਤੂ ਮੁਢਲੇ ਸਮੇਂ ਵਿਚ ਇਹ ਕੋਈ ਵਿਧੀਵਤ ਵਿਗਿਆਨ ਨਹੀਂ ਸੀ, ਇਕ ਕਲਾ ਸੀ। ਖੋਜੀ ਅਨੁਭਵ ਨਾਲ ਹੀ ਸਿੱਟੇ ਕੱਢਦੇ ਸਨ। ਪ੍ਰੰਤੂ ਅੱਜ ਇਸਨੂੰ ਵਿਗਿਆਨ ਦਾ ਦਰਜਾ ਪ੍ਰਾਪਤ ਹੈ ਅਤੇ ਇਸਦੇ ਰਾਹੀਂ ਬਾਹਰਮੁਖੀ ਢੰਗ ਨਾਲ ਕੱਢੇ ਸਿੱਟੇ ਹਮੇਸ਼ਾ ਠੀਕ ਹੁੰਦੇ ਹਨ। ਸੋ ਜੇ ਅਪਰਾਧੀ ਦੇ ਅਪਰਾਧ ਬਾਰੇ ਕੋਈ ਵੀ ਚੀਜ਼ ਪ੍ਰਾਪਤ ਹੋਵੇ ਤਾਂ ਉਸਤੋਂ ਲਾਭ ਉਠਾਇਆ ਜਾ ਸਕਦਾ ਹੈ। ਇਥੇ ਇਹ ਗੱਲ ਸਪਸ਼ਟ ਕਰ ਦੇਣੀ ਯੋਗ ਹੋਵੇਗੀ ਕਿ ਫੋਰੈਂਸਿਕ ਮਾਹਰ ਕਿਸੇ ਸੁਣੀਆਂ-ਸੁਣਾਈਆਂ ਗੱਲਾਂ ਜਾਂ ਪੂਰਵ-ਆਗ੍ਰਹਿ ਦੇ ਆਧਾਰ ਤੇ ਕੰਮ ਨਹੀਂ ਕਰਦਾ, ਸਗੋਂ ਉਹ ਹਰ ਕੇਸ ਦੀ ਵਿਅਕਤੀਗਤ ਪੱਧਰ ਤੇ ਛਾਣਬੀਣ ਕਰਦਾ ਹੈ ਅਤੇ ਵਿਗਿਆਨ ਦੇ ਸਰਬਪ੍ਰਵਾਨਤ ਨਿਯਮਾਂ ਅਨੁਸਾਰ ਬਾਹਰਮੁਖੀ ਢੰਗ ਨਾਲ ਸਿੱਟੇ ਕੱਢਦਾ ਹੈ। ਤੁਸੀਂ ਦੱਸੋ ਕਿ ਫੋਰੈਂਸਿਕ ਸਾਇੰਸ ਦੇ ਮਾਹਰ ਤੋਂ ਸੁਸਾਇਟੀ ਲਈ ਕਿਸ ਕਿਸਮ ਦੀ ਸਹਾਇਤਾ ਚਾਹੁੰਦੇ ਹੋ।

? ਮੁਕੇਸ਼ ਜੀ ਸਾਡੀ ਸੁਸਾਇਟੀ ਕੋਲ ਕੋਈ ਕਤਲ ਵਗੈਰਾ ਦੇ ਕੇਸ ਨਹੀਂ ਆਉਂਦੇ। ਸਾਡੇ ਕੋਲ ਤਾਂ ਮਨੋਰੋਗੀਆਂ ਦੇ ਕੇਸ ਆਉਂਦੇ ਹਨ ਜੋ ਕਈ ਵਾਰ ਜਾਣ ਬੁੱਝਕੇ ਖੂਨ ਦੇ ਛਿੱਟੇ ਪਾ ਦਿੰਦੇ ਹਨ ਅਤੇ ਕਈ ਵਾਰ ਅਣਜਾਣੇ ਹੀ ਅਜਿਹਾ ਕੰਮ ਕਰਦੇ ਹਨ।

-ਦੇਖੋ, ਸਾਇੰਸ ਤੱਥਾਂ ਮਗਰ ਜਾਂਦੀ ਹੈ, ਤੱਥਾਂ ਤੋਂ ਸਿੱਟੇ ਕੱਢਣੇ ਬੜੇ ਹੋਰ ਕਾਰਨਾਂ ਤੇ ਨਿਰਭਰ ਹੁੰਦੇ ਹਨ। ਅਸੀਂ ਤਾਂ ਇਹ ਦੱਸ ਸਕਦੇ ਹਾਂ ਕਿ ਖੂਨ ਬੰਦੇ ਦਾ ਹੈ ਜਾਂ ਜਾਨਵਰ ਦਾ ਹੈ, ਜੇ ਤੁਸੀਂ ਸਾਨੂੰ ਕੁਝ ਸੰਭਵ ਬੰਦਿਆਂ ਦੇ ਖੂਨ ਨਮੂਨੇ ਦੇ ਦਿਓ ਤਾਂ ਅਸੀਂ ਦੱਸ ਸਕਦੇ ਹਾਂ ਕਿ ਇਨ੍ਹਾਂ ਵਿਚ ਕਿਸੇ ਇਕ ਨਾਲ ਮਿਲਦਾ ਹੈ ਜਾਂ ਨਹੀਂ। ਮੈਨੂੰ ਨਹੀਂ ਪਤਾ ਕਿ ਇਹ ਜਾਣਕਾਰੀ ਤੁਹਾਡੇ ਕੰਮ ਆ ਸਕਦੀ ਹੈ ਜਾਂ ਨਹੀਂ ਪਰ ਇਹ ਵੀ ਬੜਾ ਸਧਾਰਨ ਟੈਸਟ ਹੈ, ਮਨੁੱਖੀ ਖੂਨ ਨੂੰ ਨਿਸ਼ਚਿਤ ਗਰੁੱਪਾਂ ਵਿਚ ਵੰਡਕੇ ਪਛਾਣਿਆ ਜਾਂਦਾ ਹੈ। ਪ੍ਰਾਪਤ ਖੂਨ ਅਤੇ ਨਮੂਨੇ ਨੂੰ ਮਿਲਾਕੇ ਲੱਭਿਆ ਜਾ ਸਕਦਾ ਹੈ। ਇਹ ਵੀ ਸਸਤਾ ਟੈਸਟ ਹੀ ਹੈ। ਬਲੱਡ ਡੁਨੇਸ਼ਨ ਸਮੇਂ ਇਹ ਆਮ ਕੀਤਾ ਜਾਂਦਾ ਹੈ। ਇਸਤੋਂ ਅੱਗੇ ਐਨਜ਼ਾਈਮ ਟੈਸਟ ਕੀਤਾ ਜਾ ਸਕਦਾ ਹੈ। ਬਾਕੀ ਅੱਜ ਕੱਲ ਡੀ.ਐਨ.ਏ. ਟੈਸਟ ਨਾਲ ਅਸੀਂ ਕਿਸੇ "ਖੂਨ" ਦਾ ਵਿਸ਼ੇਸ਼ ਵਿਅਕਤੀ ਦਾ ਹੋਣ ਜਾਂ ਨਾ ਹੋਣ ਬਾਰੇ ਪੱਕ ਨਾਲ ਦੱਸ ਸਕਦੇ ਹਾਂ।

? ਥੋੜੀ ਜਿਹੀ ਸਾਨੂੰ ਹੋਰ ਤਕਨੀਕੀ ਜਾਣਕਾਰੀ ਵੀ ਦਿਉ ਕਿ ਚਲੋ ਵਿਅਕਤੀ ਦਾ ਖੂਨ ਤਾਂ ਉਸਦੀ ਸਹਿਮਤੀ ਨਾਲ ਲਿਆ ਜਾ ਸਕਦਾ ਹੈ ਪ੍ਰੰਤੂ ਦੂਸਰਾ ਖੂਨ ਨਮੂਨੇ ਵਜੋਂ ਕਿਵੇਂ ਸਾਂਭਿਆ ਜਾ ਸਕਦਾ ਹੈ।

- ਦੇਖੋ ਤਰਲ ਸੱਜਰਾ ਖੂਨ ਮਿਲਣ ਦੀ ਸੰਭਾਵਨਾ ਤਾਂ ਬਹੁਤ ਘੱਟ ਹੁੰਦੀ ਹੈ। ਜੇ ਸੱਜਰਾ ਖੂਨ ਹੋਵੇ ਤਾਂ ਉਸਨੂੰ ਖਰਾਬ ਹੋਣ ਤੋਂ ਬਚਾਉਣ ਲਈ ਉਸ ਵਿਚ ਐਂਟੀ-ਕਲੋਟਿੰਗ ਏਜੰਟ ਮਿਲਾ ਸਕਦੇ ਹਾਂ। ਸਾਰੀਆਂ ਬਲੱਡ ਬੈਂਕਾਂ ਵਿਚ ਇਹ ਏਜੰਟ ਮੌਜੂਦ ਹੁੰਦਾ ਹੈ, ਖੂਨ ਨੂੰ ਬਰਫ ਵਿਚ ਜਮਾਕੇ ਰੱਖਿਆ ਜਾ ਸਕਦਾ ਹੈ। ਪ੍ਰੰਤੂ ਇਹ ਕੋਈ ਬਹੁਤੀ ਫਿਕਰ ਵਾਲੀ ਗੱਲ ਨਹੀਂ ਹੈ। ਸੁੱਕੇ ਬਲੱਡ ਨਾਲ ਵੀ ਸਾਰੇ ਟੈਸਟ ਕੀਤੇ ਜਾ ਸਕਦੇ ਹਨ। ਸਬੰਧਿਤ ਕਪੜੇ ਵਗੈਰਾ ਨੂੰ ਉਸੇ ਤਰ੍ਹਾਂ ਹੀ ਸਾਂਭ ਲੈਣਾ ਚਾਹੀਦਾ ਹੈ। ਜ਼ਿਆਦਾ ਵੱਡਾ ਹੋਣ ਦੀ ਸੂਰਤ ਵਿਚ ਖੂਨ ਲਿਬੜਿਆ ਥਾਂ ਕੱਟ ਲੈਣਾ ਚਾਹੀਦਾ ਹੈ। ਪੱਕੀ ਥਾਂ ਫਰਸ਼ ਜਾਂ ਕੰਧ ਵਗੈਰਾ ਤੋਂ ਨਮਕੀਨ ਪਾਣੀ 0.85 ਘੋਲ ਨਾਲ ਰੂੰ ਦਾ ਫੰਬਾ ਲੈ ਕੇ ਖੂਨ ਨੂੰ ਸ਼ੀਸ਼ੇ ਦੇ ਸਾਫ ਬਰਤਨ ਵਿਚ ਉਤਾਰਿਆ ਜਾ ਸਕਦਾ ਹੈ। ਇਥੇ ਇਕ ਹੋਰ ਗੱਲ ਦੱਸਣੀ ਵੀ ਜ਼ਰੂਰੀ ਹੈ ਕਿ ਕੇਸ ਦੀ ਲੋੜ ਅਨੁਸਾਰ ਖੂਨ ਦੀ ਜਾਂਚ ਕੀਤੀ ਜਾ ਸਕਦੀ ਹੈ। ਖੂਨ ਦੇ ਧੱਬੇ ਦੇਖਕੇ ਵੀ ਫੋਰੈਂਸਿਕ ਮਾਹਰ ਕਈ ਅੰਦਾਜ਼ੇ ਲਾਉਂਦੇ ਹਨ।

? ਤੁਹਾਡਾ ਕਹਿਣ ਤੋਂ ਭਾਵ ਹੈ ਕਿ "ਖੂਨ ਦੇ ਛਿੱਟਿਆਂ" ਤੋਂ ਖੂਨ ਦੇ ਸਰੋਤ ਅਤੇ ਸਬੰਧਿਤ ਦੋਸ਼ੀ ਵੱਲ ਕਈ ਸੰਕੇਤ ਪ੍ਰਾਪਤ ਹੋ ਸਕਦੇ ਹਨ। ਇਹ ਵਿਗਿਆਨਕ-ਰਸਾਇਣਕ ਪਰਖ ਦੇ ਰੂਪ ਵਿਚ ਵੀ ਹੋ ਸਕਦੇ ਹਨ ਅਤੇ ਖੂਨ ਗਿਰਨ ਦੀ ਸ਼ਕਲ ਤੋਂ ਵੀ ਅੰਦਾਜ਼ੇ ਲਾਏ ਜਾ ਸਕਦੇ ਹੈ। ਮੈਂ ਤੁਹਾਡੇ ਤੋਂ ਇਕ ਹੋਰ ਵਿਸ਼ੇ ਬਾਰੇ ਪੁੱਛਣਾ ਚਾਹੁੰਦਾ ਸੀ ਕਿ ਕੀ ਕਿਸੇ ਬੇਪਛਾਣ ਪਦਾਰਥ ਬਾਰੇ ਜਾਣਿਆ ਜਾ ਸਕਦਾ ਹੈ ਕਿ ਇਹ ਕੀ ਹੈ।

-ਮੈਂ ਤੁਹਾਡਾ ਪ੍ਰਸ਼ਨ ਨਹੀਂ ਸਮਝਿਆ।

? ਸਾਡੇ ਕੋਲ ਕਈ ਵਾਰ ਕੇਸ ਆਉਂਦੇ ਹਨ ਕਿ "ਮੈਨੂੰ ਕੋਈ ਚੀਜ਼ ਖੁਆਈ ਜਾ ਰਹੀ ਹੈ।" ਕਈ ਵਾਰ ਇਹ ਗੱਲ ਸੱਚ ਵੀ ਹੁੰਦੀ ਹੈ ਅਤੇ ਕਈ ਵਾਰ ਵਹਿਮ ਵੀ ਹੁੰਦਾ ਹੈ। ਕਈ ਵਾਰ ਖੁਆਈ ਜਾਣ ਵਾਲੀ ਚੀਜ਼ "ਤਵੀਤ","ਗੋਲੀਆਂ","ਭਭੂਤੀ" ਆਦਿ ਬਰਾਮਦ ਵੀ ਹੋ ਜਾਂਦੀਆਂ ਹਨ। ਸਾਡੇ ਸਾਹਮਣੇ ਮਸਲਾ ਉਸ ਬਾਰੇ ਜਾਣਨ ਦਾ ਹੁੰਦਾ ਹੈ ਕਿ ਕੀ ਜ਼ਹਿਰ ਵਗੈਰਾ ਤਾਂ ਨਹੀਂ ਹੈ।

- ਤੁਹਾਡੇ ਪ੍ਰਸ਼ਨ ਦੇ ਕਈ ਭਾਗ ਹਨ। ਵਹਿਮ ਦਾ ਤਾਂ ਮਨੋਵਿਗਿਆਨਕ ਇਲਾਜ ਹੋ ਸਕਦਾ ਹੈ। ਪ੍ਰੰਤੂ ਜੇ ਕੋਈ ਚੀਜ਼ ਸੱਚਮੁੱਚ ਖੁਆਈ ਜਾ ਰਹੀ ਹੈ ਜਾਂ ਮੌਜੂਦ ਹੈ ਤਾਂ ਉਸ ਬਾਰੇ ਪਰਖਾਂ ਕੀਤੀਆਂ ਜਾ ਸਕਦੀਆਂ ਹਨ। ਸਭ ਤੋਂ ਖਤਰਨਾਕ ਤੇ ਅਹਿਮ ਸਮੱਸਿਆ ਤਾਂ ਇਹੀ ਹੈ ਕਿ ਕੀ ਪੁਆਇਜ਼ਨ ਜਾਂ ਸਲੋ ਪੁਆਇਜ਼ਨ ਤਾਂ ਨਹੀਂ ਦਿੱਤਾ ਜਾ ਰਿਹਾ। ਜ਼ਹਿਰ ਦੇ ਮਾਮਲੇ ਵਿਚ ਤਾਂ ਆਮ ਕਰਕੇ ਆਰਸੈਨਿਕ ਹੋਣ ਦਾ ਸ਼ੱਕ ਦੂਰ ਕੀਤਾ ਜਾ ਸਕਦਾ ਹੈ। ਪਦਾਰਥ ਦੇ ਤੱਤਾਂ, ਯੌਗਿਕਾਂ ਜਾਂ ਮਿਸ਼ਰਿਤ ਰੂਪਾਂ ਦੇ ਰਸਾਇਣਕ ਨਿਖੇੜ ਦੀ ਵਿਭਿੰਨ ਵਿਧੀਆਂ ਮੌਜੂਦ ਹਨ। ਅਸੀਂ ਪੁਰਾਣੀਆਂ ਸਧਾਰਨ ਕ੍ਰਿਸਟੀਲਾਈਜ਼ੇਸ਼ਨ, ਵਾਸ਼ਪੀਕਰਨ, ਕਸ਼ੀਦਣ ਵਿਧੀਆਂ ਤੋਂ ਲੈ ਕੇ ਰਸਾਇਣਕ ਨਿਖੇੜ ਲਈ ਵਰਤੀਆਂ ਜਾਂਦੀਆਂ ਆਧੁਨਿਕ ਤਕਨੀਕਾਂ ਜਿਵੇਂ ਡਰੋਠੈਟੋਪ੍ਰਾਫੀ ਆਦਿ ਨੂੰ ਵਰਤ ਸਕਦੇ ਹਾਂ। ਇਥੇ ਇਹ ਵੀ ਸਪਸ਼ਟ ਕਰਨਾ ਯੋਗ ਹੋਵੇਗਾ ਕਿ ਕਿਸੇ ਵੀ ਅਣਜਾਣੇ ਪਦਾਰਥ ਬਾਰੇ ਲੰਮੇ ਗੁੰਝਲਦਾਰ ਮਹਿੰਗੇ ਟੈਸਟਾਂ ਨਾਲ ਅਸਲ ਪਦਾਰਥ ਦੀ ਪਛਾਣ ਲੱਭਣੀ ਸੰਭਵ ਹੈ ਪ੍ਰੰਤੂ ਜੇ ਅਸੀਂ ਕਿਸੇ ਖਾਸ ਪਦਾਰਥ ਦੇ ਹੋਣ ਜਾਂ ਨਾ ਹੋਣ ਬਾਰੇ ਹੀ ਟੈਸਟ ਕਰਨਾ ਹੋਵੇ ਤਾਂ ਇਹ ਸਸਤਾ ਅਤੇ ਸੌਖਾ ਪੈਂਦਾ ਹੈ। ਜਿੱਥੋਂ ਤੱਕ ਤਵੀਤਾਂ ਜਾਂ ਗੋਲੀਆਂ ਦਾ ਸਬੰਧ ਹੈ, ਉਸਦੇ ਰਸਾਇਣਕ ਟੈਸਟ ਕੀਤੇ ਜਾ ਸਕਦੇ ਹਨ।

? ਸਾਨੂੰ ਅਨੁਭਵ ਨਾਲ ਪਤਾ ਹੈ ਕਿ ਆਮ ਕਰਕੇ ਸਲੋ ਪੁਆਇਜ਼ਨ ਲਈ ਸਾਧ ਪਾਰਾ ਜਾਂ ਆਰਲੈਵਿਕ ਵਗੈਰਾ ਵਰਤਦੇ ਹਨ। ਜਦੋਂ ਕਿ ਜੋੜਾਂ ਵਗੈਰਾ ਦੇ ਦਰਦ ਲਈ ਸਟੀਰਾਇਡ ਅਤੇ ਦਰਦ ਨਿਵਾਰਕ ਡਿਸਪਰਿਨ ਵਗੈਰਾ ਸਵਾਹ ਵਿਚ ਮਿਲਾਈ ਹੁੰਦੀ ਹੈ।

- ਹਾਂ ਜੇ ਅਸੀਂ ਕੁਝ ਨਿਸ਼ਚਿਤ ਪਦਾਰਥਾਂ ਬਾਰੇ ਹੀ ਚੈਕ ਕਰਨਾ ਹੋਵੇ ਤਾਂ ਇਹ ਸੌਖਾ ਰਹਿੰਦਾ ਹੈ ਕਿਉਂਕਿ ਕੁਦਰਤ ਵਿਚ ਤਾਂ ਲੱਖਾਂ ਪਦਾਰਥ ਮਿਲਦੇ ਹਨ, ਮਨੁੱਖ ਨੇ ਆਪ ਨਵੇਂ ਕਰੋੜਾਂ ਯੌਗਿਕ ਬਣਾਏ ਹਨ। ਸੋ ਨਿਸ਼ਚਿਤ ਪਦਾਰਥ ਦੇ ਹੋਣ ਜਾਂ ਨਾ ਹੋਣ ਬਾਰੇ ਲੱਭਣਾ ਸੌਖਾ ਹੈ।

? ਕਈ ਵਾਰ ਸਾਨੂੰ ਚੀਜ਼ਾਂ ਵਸਤਾਂ ਏਧਰ ਓਧਰ ਹੋਣ ਦੀਆਂ ਸ਼ਿਕਾਇਤਾਂ ਵੀ ਮਿਲਦੀਆਂ ਹਨ। ਨਿਸ਼ਚਿਤ ਥਾਂ ਤੋਂ ਚੀਜ਼ ਕਿਸ ਨੇ ਹਿਲਾਈ ਜਾਂ ਉਠਾਈ ਇਸ ਬਾਰੇ ਕੀ ਤੁਹਾਡਾ ਵਿਗਿਆਨ ਸਾਡੀ ਕੋਈ ਸਹਾਇਤਾ ਕਰ ਸਕਦਾ ਹੈ।

- ਜਿਵੇਂ ਮੈਂ ਪਹਿਲਾਂ ਵੀ ਕਿਹਾ ਹੈ ਕਿ ਹਰ ਕੇਸ ਵਿਚ ਹਰ ਵਿਧੀ ਨਹੀਂ ਵਰਤੀ ਜਾ ਸਕਦੀ, ਉਦਾਹਰਣ ਵਜੋਂ ਜੇ ਕੋਈ ਚੀਜ਼ ਬਾਰੇ ਨਿਰਣਾ ਕਰਨਾ ਹੋਵੇ ਤਾਂ ਫਿੰਗਰ ਪ੍ਰਿੰਟ ਵੀ ਸਾਡੀ ਸਹਾਇਤਾ ਕਰ ਸਕਦੇ ਹਨ ਜਿਵੇਂ ਬਰਤਨ ਵਗੈਰਾ ਉਪਰ ਮੌਜੂਦ ਫਿੰਗਰ ਪ੍ਰਿੰਟਾਂ ਤੋਂ ਪਤਾ ਲੱਗ ਸਕਦੈ ਕਿ ਬਰਤਨ ਨੂੰ ਕਿਸ ਕਿਸ ਨੇ ਹੱਥ ਲਾਇਆ ਸੀ।

? ਫਿੰਗਰ ਪ੍ਰਿੰਟ ਬਾਰੇ ਕੁਝ ਹੋਰ ਜਾਣਕਾਰੀ ਦਿਓ, ਇਹ ਕਿਵੇਂ ਲਏ ਜਾਂਦੇ ਹਨ, ਇਨ੍ਹਾਂ ਦੀ ਭਰੋਸੇਯੋਗਤਾ ਕਿੰਨੀ ਕੁ ਹੈ।

- ਹੁਣ ਤੱਕ ਦੀ ਹੋਈ ਖੋਜ ਨਾਲ ਸਿੱਧ ਹੋ ਚੁੱਕਿਆ ਹੈ ਕਿ ਕਿਸੇ ਦੋ ਵਿਅਕਤੀਆਂ ਦੇ ਫਿੰਗਰ ਪ੍ਰਿੰਟ ਹੂਬਹੂ ਨਹੀਂ ਮਿਲਦੇ, ਇਸ ਲਈ ਫਿੰਗਰ ਪ੍ਰਿੰਟ ਤੋਂ ਵਿਅਕਤੀ ਦੀ ਸ਼ਨਾਖਤ ਦਾ ਢੰਗ ਪ੍ਰਵਾਨਤ ਹੈ ਅਤੇ ਇਸਦੀ ਪੂਰੀ ਭਰੋਸੇਯੋਗਤਾ ਹੈ। ਇਸਨੂੰ ਕਾਨੂੰਨੀ ਮਾਨਤਾ ਪ੍ਰਾਪਤ ਹੈ। ਕਿਸੇ ਦੋ ਵਿਅਕਤੀਆਂ ਦੇ ਫਿੰਗਰ ਪ੍ਰਿੰਟ ਤਾਂ ਕੀ ਮਿਲਣੇ ਹਨ। ਇਕੋ ਵਿਅਕਤੀ ਦੀਆਂ ਦੋ ਉਂਗਲਾਂ ਦੇ ਨਿਸ਼ਾਨ ਵੀ ਆਪਸ ਵਿਚ ਨਹੀਂ ਮਿਲਦੇ।

? ਫਿੰਗਰ ਪ੍ਰਿੰਟ ਕਿਵੇਂ ਬਣਦੇ ਹਨ।

- ਅਸਲ ਵਿਚ ਕਿਸੇ ਵੀ ਚੀਜ਼ ਨੂੰ ਪਕੜਨ ਲਈ ਹੱਥਾਂ ਦੀ ਵਰਤੋਂ ਤਾਂ ਕਰਨੀ ਹੀ ਪੈਂਦੀ ਹੈ। ਹੱਥਾਂ ਨੂੰ ਆਇਆ ਪਸੀਨਾ ਅਤੇ ਵਸਤ ਤੇ ਮੌਜੂਦ ਧੂੜ ਜਾਂ ਹੋਰ ਲੇਸਦਾਰ ਪਦਾਰਥ ਕਰਕੇ ਅਕਸਰ ਉਂਗਲਾਂ ਦੇ ਨਿਸ਼ਾਨ ਸਬੰਧਤ ਵਸਤ ਤੇ ਰਹਿ ਜਾਂਦੇ ਹਨ। ਇਨ੍ਹਾਂ ਪ੍ਰਿੰਟਾਂ ਨੂੰ ਥੋੜੀ ਨੀਲ ਲਾ ਕੇ ਸਾਧਾਰਨ ਅੱਖ ਨਾਲ ਵੀ ਦੇਖਿਆ ਜਾ ਸਕਦਾ ਹੈ ਪ੍ਰੰਤੂ ਮੈਗਨੀਫਾਈ ਗਲਾਸ ਨਾਲ ਤਾਂ ਸਪਸ਼ਟ ਦੇਖੇ ਜਾ ਸਕਦੇ ਹਨ। ਇਨ੍ਹਾਂ ਨੂੰ ਵਧੇਰੇ ਉਭਾਰਨ ਲਈ ਵਿਸ਼ੇਸ਼ ਲੋੜ ਅਨੁਸਾਰ ਚਿੱਟੇ ਜਾਂ ਕਾਲੇ ਪਾਊਡਰ ਦੀ ਵਰਤੋਂ ਕੀਤੀ ਜਾਂਦੀ ਹੈ। ਫੋਰੈਂਸਿਕ ਮਾਹਿਰ ਸੰਭਵ ਦੋਸ਼ੀ ਅਤੇ ਪ੍ਰਾਪਤ ਫਿੰਗਰ ਪ੍ਰਿੰਟਾਂ ਨੂੰ ਮੇਲਕੇ ਵੇਖਦਾ ਹੈ। ਫਿੰਗਰ ਪ੍ਰਿੰਟਾਂ ਦੀਆਂ ਫੋਟੋਆਂ ਵੀ ਲਈਆਂ ਜਾ ਸਕਦੀਆਂ ਹਨ, ਲੋੜ ਅਨੁਸਾਰ ਵੱਡੀਆਂ ਵੀ ਕੀਤੀਆਂ ਜਾਂਦੀਆਂ ਹਨ ਅਤੇ ਮਿਲਾਨ ਵੀ ਕੀਤਾ ਜਾ ਸਕਦਾ ਹੈ। ਮਾਹਿਰ ਰੇਖਾਵਾਂ ਦੇ ਪੈਟਰਨਾਂ, ਰੇਖਾਵਾਂ ਦੀਆਂ ਗੋਲਾਈਆਂ, ਅੰਤ, ਦੋ ਮੂੰਹੀਆਂ, ਵੱਟਾਂ ਆਦਿ ਦੇ ਆਧਾਰ ਤੇ ਨਿਸ਼ਚਿਤ ਕਰਦਾ ਹੈ।

? ਇਸ ਸਬੰਧੀ ਕੀ ਸਾਵਧਾਨੀਆਂ ਵਰਤਣੀਆਂ ਚਾਹੀਦੀਆਂ ਹਨ।

- ਘਟਨਾ ਤੋਂ ਤੁਰੰਤ ਬਾਅਦ ਸ਼ੱਕੀ ਸਬੰਧਤ ਵਸਤ ਨੂੰ ਕਿਸੇ ਵੱਲੋਂ ਹੱਥ ਨਹੀਂ ਲਗਾਉਣਾ ਚਾਹੀਦਾ ਅਤੇ ਜੇ ਇਕ ਥਾਂ ਤੋਂ ਦੂਜੀ ਥਾਂ ਤੇ ਲਿਜਾਣੀ ਵੀ ਪਵੇ ਤਾਂ ਕਿਨਾਰਿਆਂ ਤੋਂ ਪਕੜਕੇ ਹਟਾਇਆ ਜਾ ਸਕਦਾ ਹੈ।

? ਫਿੰਗਰ ਪ੍ਰਿੰਟ ਦੋਸ਼ੀ ਲੱਭਣ ਵਿਚ ਕਿੰਨੀ ਕੁ ਸਹਾਇਤਾ ਕਰ ਸਕਦੇ ਹਨ।

- ਦੇਖੋ ਕਿਸੇ ਅਪਰਾਧ ਵਿਚ ਦੋਸ਼ੀ ਲੱਭਣ ਲਈ ਕਈ ਥਿਊਰੀਆਂ ਤੇ ਕੰਮ ਕਰਨਾ ਪੈਂਦਾ ਹੈ, ਕਈ ਵਿਧੀਆਂ ਵਰਤਣੀਆਂ ਪੈਂਦੀਆਂ ਹਨ, ਫਿੰਗਰ ਪ੍ਰਿੰਟ ਇਕ ਵਿਧੀ ਹੈ। ਜੋ ਸਾਨੂੰ ਕਿਸੇ ਵਿਅਕਤੀ ਵਿਸ਼ੇਸ਼ ਦੇ ਵਿਸ਼ੇਸ਼ ਵਸਤ ਨਾਲ ਹੋਏ ਸੰਪਰਕ ਬਾਰੇ ਦੱਸ ਸਕਦੀ ਹੈ। ਇਸ ਵਿਧੀ ਨੂੰ ਵਿਗਿਆਨਕ ਆਧਾਰ ਪ੍ਰਾਪਤ ਹੈ, ਇਸਤੋਂ ਪ੍ਰਾਪਤ ਤੱਥਾਂ ਨੂੰ

..ਬਾਕੀ ਸਫਾ 13 'ਤੇ

ਵਤਨੋਂ ਪਾਰੋਂ

# ਅੱਖਾਂ ਵਿਚ ਰੇਤ ਨਾ ਪਵੇ

ਖਰਲਵੀਰ

ਉਤਰ ਦੱਖਣ
ਪੂਰਬ ਪੱਛਮ
ਹੱਕਾਂ ਦਾ ਮੋਹ
ਲੋਕਾਂ ਦਾ ਰੋਹ
ਬੇ-ਇਨਸਾਫੀ ਦੀ ਜਿੱਤ
ਇਨਸਾਫ ਹੋਇਆ ਚਿਤ
ਛਲ ਤੇ ਬਲ
ਹਨੇਰਾ ਰਿਹਾ ਪਲ
ਹੀਰੋਸ਼ੀਮਾ, ਨਾਗਾਸਾਕੀ
ਵੀਅਤਨਾਮ, ਅਫਗਾਨਿਸਤਾਨ
ਉਜੜਿਆ ਹਰ-ਭਰਾ
ਧਰਤੀ ਦਾ ਜ਼ਰਾ ਜ਼ਰਾ
ਰੋ ਰਿਹਾ ਹੈ
ਦੱਸ ਰਿਹਾ ਹੈ
ਕਾਤਲ ਕੌਣ ਹੈ
ਖੂਨੀ ਕੌਣ ਹੈ
ਪਾਪ ਦੀ ਜੰਝ
ਹੁਣ ਕਾਬੁਲ ਤੋਂ ਨਹੀਂ
ਵਾਸ਼ਿੰਗਟਨ ਤੋਂ ਚੜਦੀ ਹੈ।
ਲੰਡਨ ਦੇ ਬੈਂਡ ਵਾਜੇ ਨਾਲ
ਆਪਣੀ ਧੌਂਸ ਦਾ ਸਿੱਕਾ
ਜਬਰੀ ਮੜ੍ਹਦੀ ਹੈ
ਬੰਬਰਾਂ ਦਾ ਗਰੂਰ
ਬਗਦਾਦ ਤੇ ਚੜ੍ਹਦਾ ਹੈ
ਬੰਬਰਾਂ ਮੋਹਰੇ
ਭੁਰਭਰਾ ਚਟਾਨ
ਕਦ ਖੜਦਾ ਹੈ
ਅੱਖਾਂ ਵਿਚ ਰੇਤ ਨਾ ਪਵੇ
ਹੱਥ ਉਤਾਂਹ ਉਠਦੇ ਨੇ
ਹੋਸ਼ ਨਾਲ
ਇਨਸਾਨੀਅਤ ਦਾ ਪਵਿਤਰ ਖੂਨ
ਡੁਲਣੋਂ ਬਚਾਉਣ ਲਈ
ਇਨਸਾਫ ਲਈ
ਸ਼ੈਤਾਨਾਂ ਨੂੰ ਹਰਾਉਣ ਲਈ
ਅੱਜ ਲੋੜ ਹੈ ਦਿਮਾਗਾਂ ਦੀ
ਜੋ ਬੰਕੂਕਾਂ ਬੀਜਣ ਦੇ ਨਾਲ ਨਾਲ
ਬੰਬਾਂ ਨੂੰ ਭਾਂਜ ਦੇਣੀ ਸਿਖਾਵਣ
ਜ਼ਾਬਰ ਨੂੰ ਧਰਤੀ ਤੋਂ
ਸਦਾ ਲਈ ਮਿਟਾਵਣ
ਬਹੁਤ ਚਿਰ ਤਾਂ ਇਸ ਆਸ 'ਤੇ ਜੀਉਂਦੇ ਰਹੇ
ਚੰਗਾਂ ਸਮਾਂ ਆਵੇਗਾ
ਅਮਨ ਹਰ ਪਾਸੇ ਛਾਵੇਗਾ
ਬਹਾਰਾਂ ਆਉਣਗੀਆਂ
ਘੁੱਗੀਆਂ ਉਡਣਗੀਆਂ
ਪਰ ਜਮਾਤੀ ਇਤਿਹਾਸ ਵਿਚ
ਕਦੀ ਵੀ ਇੰਝ ਨਹੀਂ ਹੋਇਆ
ਦਾਬੇ ਦੇ ਭਾਰ ਹੇਠ
ਬੇਵਸ ਮੁੜ ਮੁੜ ਰੋਇਆ
ਸ਼ੈਤਾਨਾਂ ਦਾ ਗੁੰਮਰਾਹ ਕੀਤਾ ਹੋਇਆ
ਬੇ-ਗੈਰਤ, ਬੇ-ਅਣਖੀ
ਕੁੱਤੇ ਦੀ ਮੌਤੇ ਮੋਇਆ
ਇਰਾਕ
ਤੇਰੇ ਤੇਲ ਦੇ ਭੰਡਾਰੇ ਤੇ
ਨਵੇਂ ਸਦਾਮ ਖੁਸ਼ ਹਨ
ਲੁੱਟ ਤੇ ਲੁੱਟ ਪੈ ਰਹੀ ਹੈ
ਧਰਮ ਦਾ ਸਿਰ ਉਚਾ ਕੀਤਾ ਜਾਵੇਗਾ
ਲੋਕਾਂ ਦੇ ਸਿਰ ਨੀਵੇਂ ਕੀਤੇ ਜਾਣਗੇ
ਦਿਨ ਦਿਹਾੜੇ ਹੀ ਗੂੜ੍ਹੀ ਰਾਤ ਛਾ ਰਹੀ ਹੈ
ਜ਼ੁਲਮ ਦੀ ਹਨੇਰੀ ਚੱਲੇਗੀ
ਘੱਟਾ ਉਡੇਗਾ
ਅੱਖਾਂ ਵਿਚ ਰੇਤ ਨਾ ਪਵੇ
ਬਚਾਉ ਲਈ
ਹੱਥ ਵੀ ਉਤਾਂਹ ਉਠਣਗੇ
ਉਤਰ ਦੱਖਣ
ਪੂਰਬ ਪੱਛਮ।



ਚਲੰਤ-ਮਸਲੇ:

# ਤਲ੍ਹਣ ਦੁਖਾਂਤ

ਤਰਕਸ਼ੀਲ ਸੁਸਾਇਟੀ ਵਲੋਂ ਅਜਮੇਰ ਸਿੱਧੂ, ਸੁਖਦੇਵ ਫਗਵਾੜਾ, ਜਸਵਿੰਦਰ ਪਟਵਾਰੀ ਅਤੇ ਵਿਜੈ ਬੰਬੇਲੀ 'ਤੇ ਆਧਾਰਤ ਬਣਾਈ ਪੜਤਾਲੀਆ ਟੀਮ ਦੀ ਰਿਪੋਰਟ ਪਾਠਕਾਂ ਲਈ ਪੇਸ਼ ਹੈ। ...ਅਦਾਰਾ

ਸੰਖੇਪ 'ਚ ਤਾਂ ਇਹ ਉਸ ਸਥਾਨ 'ਤੇ ਮੌਜੂਦ ਸਮਾਧਾਂ ਉਤੇ ਚੜਦੇ ਚੜ੍ਹਾਵੇ ਅਤੇ ਉਸਦੇ ਪ੍ਰਬੰਧ 'ਚ ਹਿੱਸੇਦਾਰੀ ਦਾ ਮਸਲਾ ਸੀ/ਹੈ। ਜੋ ਸਾਲਾਨਾ ਪੰਜ ਕਰੋੜ ਦੇ ਲਗਭਗ ਹੈ। ਪਹਿਲੋ-ਪਹਿਲ ਇਕ ਦੁਰਘਟਨਾ ਵਿਚ ਦਕੋਹਾ ਨਿਵਾਸੀ ਧਾਰਮਿਕ ਨਜ਼ਰੀਏ ਵਾਲਾ ਇਕ ਰਾਮਗੜ੍ਹੀਆ ਕਿਰਤੀ ਨਿਹਾਲ ਸਿੰਘ ਖੂਹ ਬਣਾਉਂਦੇ ਵਕਤ ਦਬਕੇ ਮਰ ਗਿਆ ਸੀ। ਉਸਦੇ ਸ਼ਗਿਰਦ-ਨੁਮਾ ਸਾਥੀ ਮਿਸਤਰੀ ਹਰਨਾਮ ਸਿੰਘ ਵਾਸੀ ਤੱਲ੍ਹਣ ਨੇ ਉਸਦੀ ਯਾਦ ਵਿਚ ਛੋਟੀ ਜਿਹੀ ਮੜ੍ਹੀ ਬਣਾ ਕੇ ਦੀਵਾ ਬੱਤੀ ਕਰਨਾ ਸ਼ੁਰੂ ਕਰ ਦਿੱਤਾ। ਜਿਵੇਂ ਕਿ ਹੁੰਦਾ ਹੀ ਹੈ ਰੱਬੀ ਟੇਕ ਰੱਖਣ ਵਾਲੇ ਸ਼ਰਧਾਲੂਆਂ ਵਿਚ ਇਸ ਥਾਂ ਦੀ ਮਾਨਤਾ ਵਧਣ ਲੱਗੀ। ਪਹਿਲਾਂ-ਪਹਿਲ ਇਹ ਵਰਤਾਰਾ ਪਿੰਡ ਤਕ ਸੀਮਤ ਸੀ। ਫਿਰ ਮਿਸਤਰੀ ਹਰਨਾਮ ਸਿੰਘ ਤੱਲ੍ਹਣ ਦੀ ਮੌਤ ਤੋਂ ਬਾਅਦ, ਉਸਦੀ ਇੱਛਾ ਮੁਤਾਬਕ, ਉਸਦਾ ਸਸਕਾਰ ਵੀ ਇਸ ਸਮਾਧ ਕੋਲ ਕਰ ਦਿਤਾ ਗਿਆ ਅਤੇ ਉਸ ਥਾਂ 'ਤੇ ਇਕ ਹੋਰ ਸਮਾਧ ਬਣਾ ਦਿੱਤੀ ਗਈ। ਇੰਝ ਇਹ ਸਮਾਧਾਂ ਵਾਲਾ ਧਾਰਮਿਕ ਸਥਾਨ ਬਣ ਗਿਆ। ਫਿਰ ਇਥੇ ਵਿਆਹੇ ਵਰੇ ਜੋੜੇ ਅਤੇ ਹੋਰ ਲੋਕ ਵੀ ਆਉਣੇ ਸ਼ੁਰੂ ਹੋ ਗਏ। ਹੌਲੀ ਹੌਲੀ ਇਸ ਸਥਾਨ ਉਪਰ ਕਾਫੀ ਚੜ੍ਹਾਵਾ ਚੜ੍ਹਨਾ ਸ਼ੁਰੂ ਹੋ ਗਿਆ। ਇਹ ਵਰਤਾਰਾ ਪਿਛਲੀ ਸਦੀ ਦੇ ਛੇਵੇਂ-ਸੱਤਵੇਂ ਦਹਾਕੇ ਦਾ ਹੈ ਜਿਸ ਸਮੇਂ ਦੁਆਬੇ ਦੇ ਕਾਫੀ ਲੋਕ ਯੂਰਪ ਚ ਚਲੇ ਗਏ। ਅਤੇ ਇਸ ਕਾਰਨ ਇਸ ਖਿੱਤੇ ਦੇ ਲੋਕਾਂ ਦੀ ਮਾਇਕ ਹਾਲਤ ਕਾਫੀ ਸੁਖਾਲੀ ਹੋ ਗਈ। ਹੌਲੀ ਹੌਲੀ ਇਸ ਸਥਾਨ 'ਤੇ ਗੁਰੂ ਗ੍ਰੰਥ ਸਾਹਿਬ ਦੇ ਪਾਠ ਰਖਵਾਏ ਜਾਣ ਲੱਗੇ। ਅਤੇ ਗੁਰੂ ਗ੍ਰੰਥ ਸਾਹਿਬ ਦੀ ਬੀੜ ਹੋਰ ਸਥਾਨਾਂ ਤੋਂ ਲਿਆਂਦੀ ਜਾਂਦੀ ਸੀ। ਜਦ ਪਾਠਾਂ ਦੀ ਗਿਣਤੀ ਵਧਣ ਲੱਗੀ ਤਾਂ ਇਕ ਕਮਰਾ ਬਣਵਾਕੇ ਗੁਰੂ ਗ੍ਰੰਥ ਸਾਹਿਬ ਦਾ ਪੱਕੇ ਤੌਰ'ਤੇ ਇੱਥੇ ਪ੍ਰਕਾਸ਼ ਕੀਤਾ ਗਿਆ ਅਤੇ ਇਸਦੇ ਨਾਲ ਹੀ ਸਮਾਧਾਂ ਉਪਰ ਵੀ ਇਕ ਕਮਰਾ ਬਣਾ ਦਿਤਾ। ਅਤੇ ਇਸ ਸਥਾਨ ਨੂੰ ਸ਼ਹੀਦ ਬਾਬਾ ਨਿਹਾਲ ਸਿੰਘ ਦਾ ਨਾਮ ਦਿੱਤਾ ਗਿਆ। ਬਾਅਦ 'ਚ ਇਸਨੂੰ ਗੁਰਦੁਆਰਾ ਬਾਬਾ ਨਿਹਾਲ ਸਿੰਘ ਵਜੋਂ ਜਾਣਿਆ ਜਾਣ ਲੱਗਿਆ।

ਤੱਲ੍ਹਣ ਪਿੰਡ ਵਿਚ ਦਲਿਤ ਦੀ ਬਰਾਦਰੀ ਪਹਿਲਾਂ ਤੋਂ ਹੀ ਕੁੱਲ ਵਸੋਂ ਦਾ 75 ਫੀ ਸਦੀ ਤੁਰੀ ਆ ਰਹੀ ਹੈ। ਇੱਥੇ ਲੱਗਭਗ 70000 ਦਲਿਤ, 1500 ਜੱਟ, 250 ਝਿਉਰ, 150 ਰਾਮਗੜ੍ਹੀਏ, 50-50 ਖੱਤਰੀਆਂ ਅਤੇ ਘੁਮਿਆਰਾਂ ਤੋਂ ਬਿਨਾ ਇਕ ਦਰਜਨ ਬ੍ਰਾਹਮਣ ਅਤੇ ਇਕ ਸੌ ਕੁ ਰਲਵੀਆਂ-ਮਿਲਵੀਆਂ ਬਰਾਦਰੀਆਂ ਦੇ ਪ੍ਰਵਾਸੀ ਮਜ਼ਦੂਰ ਵਸਦੇ ਹਨ। ਇਥੇ ਜੱਟ ਬਰਾਦਰੀ ਘੱਟ ਗਿਣਤੀ ਹੁੰਦੀ ਹੋਈ ਵੀ ਆਪਣੇ ਆਰਥਕ ਤੇ ਰਾਜਨੀਤਿਕ ਸਥਿਤੀ ਤਕੜੀ ਹੋਣ ਦਾ ਲਾਹਾ ਲੈਂਦਿਆਂ ਇਸ ਸਥਾਨ ਦੀ ਪ੍ਰਬੰਧਕੀ ਕਮੇਟੀ ਨਿਰੋਲ ਆਪਣੇ ਵਿਚੋਂ ਹੀ ਬਣਾਉਂਦੀ ਰਹੀ ਹੈ। ਇਸ ਕਮੇਟੀ ਵਿਚ ਪਿੰਡ ਦੀਆਂ ਛੇ ਪੱਤੀਆਂ ਵਿਚੋਂ ਇਕ ਇਕ ਮੈਂਬਰ ਲੈ ਕੇ ਪ੍ਰਬੰਧਕੀ ਕਮੇਟੀ ਬਣਾਈ ਜਾਂਦੀ ਸੀ। ਕਮੇਟੀ ਵਲੋਂ ਕੋਈ ਲਿਖਤੀ ਹਿਸਾਬ ਨਹੀਂ ਸੀ ਕੀਤਾ ਜਾਂਦਾ ਜਿਸ ਕਾਰਨ ਉਸ ਉਤੇ ਉਂਗਲਾਂ ਉਠਣੀਆਂ ਸ਼ੁਰੂ ਹੋ ਗਈਆਂ! ਇਸ ਵਿਚ ਹੋਰ ਬਰਾਦਰੀਆਂ, ਖਾਸ ਕਰਕੇ ਆਦਿ-ਧਰਮੀਆਂ ਨੂੰ, ਕੋਈ ਨੁਮਾਇੰਦਗੀ ਨਹੀਂ ਸ਼ੀ ਦਿੱਤੀ ਜਾਂਦੀ। ਕੰਮ ਵਧਣ ਨਾਲ ਨੇੜਲੇ ਪਿੰਡਾਂ ਵਿਚੋਂ ਵੀ ਕੁੱਝ ਲੋਕ ਲੈ ਕੇ ਇਸ ਉਤੇ ਇਕ ਤੇਰਾਂ ਮੈਂਬਰੀ ਨਿਗਰਾਨ ਕਮੇਟੀ ਬਣਾਈ ਗਈ। ਇਸ ਵਿਚ 11 ਜੱਟ, ਇਕ ਰਾਮਗੜ੍ਹੀਆ ਅਤੇ ਇਕ ਝਿਉਰ ਬਰਾਦਰੀ ਨਾਲ ਸਬੰਧਤ ਹੈ।

ਦੁਆਬਾ ਖੇਤਰ ਵਿਚ ਪੰਜਾਬ ਦੇ ਕੁਲ ਦਲਿਤਾਂ ਦਾ ਆਬਾਦੀ ਦਾ ਕਾਫੀ ਹਿੱਸਾ ਰਹਿੰਦਾ ਹੈ। ਜੋ ਕਿ ਵਿੱਦਿਆ ਅਤੇ ਨੌਕਰੀਆਂ ਕਾਰਨ ਕਾਫੀ ਚੇਤੰਨ ਅਤੇ ਸੰਪੰਨ ਵੀ ਹੈ! ਇਸੇ ਖੇਤਰ ਨੂੰ ਰਵਾਇਤੀ ਤੌਰ 'ਤੇ ਐਨ.ਆਰ.ਆਈ.ਲੈਂਡ ਵੀ ਆਖਿਆ ਜਾਂਦਾ ਹੈ! ਇਸ ਖਿੱਤੇ ਦੇ ਵੱਡੀ ਗਿਣਤੀ ਵਿਚ ਲੋਕ ਵਿਦੇਸ਼ਾਂ ਵਿਚ ਖੁਸ਼ਹਾਲ ਜੀਵਨ ਬਸਰ ਕਰ ਰਹੇ ਹਨ। ਇਸ ਕਰਕੇ ਤੇ ਕੁੱਝ ਵੈਸੇ ਹੀ ਆਮ ਦਲਿਤਾਂ ਦੀ ਆਰਥਕ ਹਾਲਤ ਚੰਗੇਰੀ ਬਣ ਜਾਣ ਕਾਰਨ ਉਨ੍ਹਾਂ ਵਿਚ ਵੀ ਬਰਾਬਰੀ ਅਤੇ ਭਾਈਵਾਲੀ ਦੀ ਜਾਗ ਲੱਗੀ। ਜਿਸਦੇ ਸਿੱਟੇ ਵਜੋਂ ਉਨ੍ਹਾਂ ਨੇ ਪਿਛਲੇ ਤਿੰਨ ਸਾਲਾਂ ਤੋਂ ਇਸ ਗੁਰਦੁਆਰੇ ਦੇ ਪ੍ਰਬੰਧ ਵਿਚ ਆਪਣੀ ਭਾਈਵਾਲੀ ਦੀ ਮੰਗ ਉਠਾਉਣੀ ਸ਼ੁਰੂ ਕਰ ਦਿਤੀ। ਪਰ ਇਹ ਲਟਕਦੀ ਹੀ ਰਹੀ। ਇਸ ਵਿਚ ਪ੍ਰਸ਼ਾਸ਼ਨ ਅਤੇ ਸਿਆਸੀ ਪਾਰਟੀਆਂ ਨੇ ਵੀ ਨਾਂਹ-ਪੱਖੀ ਰੋਲ ਨਿਭਾਇਆ। ਇਹ ਸਥਿਤੀ ਉਸ ਵੇਲੇ ਵਿਸਫੋਟਕ ਹੋ ਗਈ ਜਦੋਂ ਦਲਿਤਾਂ ਦੇ ਸਮਾਜਕ ਬਾਈਕਾਟ ਦਾ ਸੱਦਾ ਦਿੱਤਾ ਗਿਆ। ਇਸਦਾ ਪਛੜੀਆਂ ਜਾਤੀਆਂ ਅਤੇ ਪਛੜੇ ਕਬੀਲੇ ਸਬੰਧੀ ਕਮਿਸ਼ਨ ਨੇ ਵੀ ਨੋਟਿਸ ਲਿਆ।

ਦੋਹਾਂ ਧਿਰਾਂ ਦੀਆਂ ਝੜੱਪਾਂ, ਗ੍ਰਿਫਤਾਰੀਆਂ, ਫੌਜ਼ਦਾਰੀ ਕੇਸਾਂ ਦੇ ਦਰਜ ਹੋਣ ਅਤੇ ਹਾਲਾਤ ਇੱਥੋਂ ਤੱਕ ਪਹੁੰਚ ਜਾਣ ਕਿ ਪੁਲਿਸ ਨੇ ਕਰਫਿਊ ਲਾਇਆ। ਪੁਲਿਸ ਫਾਇਰਿੰਗ ਦੌਰਾਨ ਕਥਿਤ ਤੌਰ 'ਤੇ ਇਕ ਦਲਿਤ ਨੌਜਵਾਨ ਦੀ ਮੌਤ ਵੀ ਹੋਈ। ਅਤੇ ਅੰਤ ਵਿਚ ਤੱਲ੍ਹਣ ਗੁਰਦੁਆਰੇ ਦੇ ਪ੍ਰਬੰਧਕੀ ਅਦਾਰੇ ਵਿਚ ਦੋ ਦਲਿਤਾਂ ਨੂੰ ਸ਼ਾਮਲ ਕਰ ਲਿਆ ਗਿਆ ਹੈ।

...ਬਾਕੀ ਸਫਾ36 'ਤੇ

ਫਲਸਫਾ:

# ਵਿਗਿਆਨਕ ਦ੍ਰਿਸ਼ਟੀਕੋਣ?

...ਹੇਮ ਰਾਜ ਸਟੈਨੋ



ਆਪਣੀ ਸੁਸਾਇਟੀ ਦਾ ਬੁਨਿਆਦੀ ਆਧਾਰ ਇਹ ਹੈ ਕਿ ਅਸੀਂ ਲੋਕਾਂ ਵਿਚੋਂ ਅੰਧ-ਵਿਸ਼ਵਾਸ਼ ਖਤਮ ਕਰਨ ਲਈ ਉਨ੍ਹਾਂ ਦਾ ਦ੍ਰਿਸ਼ਟੀਕੋਣ ਵਿਗਿਆਨਕ ਬਣਾਉਣਾ ਹੈ। ਅੱਜ ਆਪਾਂ ਇਹੀ ਦ੍ਰਿਸ਼ਟੀਕੋਣ ਨੂੰ ਵਿਚਾਰਦੇ ਹਾਂ ਕਿ ਇਹ ਕੀ ਸ਼ੈਅ ਹੈ?

***ਅੰਧ-ਵਿਸ਼ਵਾਸ਼?***

ਇਹ ਕੀ ਹੁੰਦੈ? ਬੱਸ ਇਹੀ ਕਿ ਕਿਸੇ ਗੱਲ, ਮਨੌਤ, ਰੀਤ ਜਾਂ ਵਿਚਾਰ ਆਦਿ ਨੂੰ ਸਿਰਫ ਇਸੇ ਕਰਕੇ ਹੀ ਮੰਨੀ ਜਾਣਾ ਕਿ ਇਹ ਪਹਿਲਾਂ ਤੋਂ ਪ੍ਰਚੱਲਤ ਹੈ, ਜਾਂ ਇਸ ਨੂੰ ਬਹੁਤੇ ਲੋਕ ਮੰਨਦੇ ਹਨ, ਜਾਂ ਕਿਸੇ 'ਸਿਆਣੇ' ਨੇ ਕਿਹਾ ਹੈ ਜਾਂ ਫਲਾਣੇ ਧਾਰਮਿਕ ਗ੍ਰੰਥ 'ਚ ਦਰਜ ਹੈ। ਮਿਸਾਲ ਵਜੋਂ ਸਾਡੀਆਂ ਆਮ ਸਾਧਾਰਨ ਔਰਤਾਂ (ਸ਼ਨਿੱਚਰ) 'ਵਾਰ ਨੂੰ ਕੇਸੀਂ ਨਹੀਂ ਨਹਾਉਂਦੀਆਂ। ਜੇਕਰ ਉਨ੍ਹਾਂ ਨੂੰ ਪੁੱਛੋ ਕਿ ਕੀ ਕਾਰਨ ਹੈ ਤਾਂ ਉਹ ਸਿਰਫ ਇਹੀ ਕਹਿਣਗੀਆਂ ਕਿ ਇਹ ਤਾਂ ਭਾਈ ਮਾੜਾ ਹੁੰਦੈ ਅਤੇ ਜੇ ਤੁਸੀਂ ਅੱਗੇ ਸਵਾਲ ਕਰੋ ਕਿ ਮਾੜਾ ਕਿਉਂ ਹੁੰਦੈ ਤਾਂ ਸ਼ਾਇਦ ਜਵਾਬ ਦੀ ਥਾਂ ਚੁੱਪ ਜਾਂ ਘੁਰਕੀ ਹੀ ਮਿਲੇ। ਪਰ ਇਹ ਰੀਸ ਦੀ ਘੜੀਸ ਚਾਲੂ ਰਹਿ ਰਹੀ ਹੈ। ਬੱਸ ਇਹੋ ਜਿਹੇ ਸਾਰੇ ਕਾਸੇ ਨੂੰ ਹੀ ਅੰਧ-ਵਿਸ਼ਵਾਸ਼ ਕਿਹਾ ਜਾਂਦੈ।

***ਵਿਗਿਆਨਕ ਦ੍ਰਿਸ਼ਟੀਕੋਣ ਕੀ ਹੁੰਦੈ?***

ਪਹਿਲਾਂ ਅਮਲ ਤੇ ਖੋਜ ਦਾ ਰਿਸ਼ਤਾ। ਆਓ ਵੇਖੀਏ। ਆਪਾਂ ਆਪਣੀ ਗੱਲ ਮਨੁੱਖ ਦੇ ਸਮਾਜੀ ਅਮਲ ਤੋਂ ਸ਼ੁਰੂ ਕਰਦੇ ਹਾਂ। ਮਨੁੱਖ ਨੇ ਪਹਿਲਾਂ ਮੀਂਹ ਆਦਿ ਜਾਂ ਵੈਸੇ ਹੀ ਡੁੱਲ ਜਾਂਦੇ ਪਾਣੀ ਨੂੰ ਨੀਵੇਂ ਥਾਂ ਵੱਲ ਨੂੰ ਵਹਿੰਦਾ ਵੇਖਿਆ ਤਾਂ ਉਸਨੇ ਮੀਂਹ ਦਾ ਪਾਣੀ ਸਾਂਭਣ ਲਈ ਛੱਪੜ ਆਦਿ ਬਣਾ ਲਏ। ਆਮ ਤੌਰ 'ਤੇ ਇਹ ਛੱਪੜ ਆਦਿ ਪਿੰਡ ਤੋਂ ਨੀਵੇਂ ਥਾਂ ਵੱਲ ਪੁੱਟੇ। ਇਸੇ ਤਰ੍ਹਾਂ ਹੀ ਖਾਣ-ਪੀਣ ਵਿਚ ਮਨੁੱਖ ਨੇ ਜਦੋਂ ਘਾਹ-ਫੂਸ ਭਾਵ ਸਾਗ ਆਦਿ ਵਰਤਿਆ। ਜਿਹੜੇ ਉਸਨੂੰ ਕੌੜੇ ਲੱਗੇ ਉਹ ਛੱਡ ਦਿੱਤੇ। ਚਲਾਈ, ਪਾਲਕ, ਜਾਂ ਸਰੋਂ ਦਾ ਸਾਗ ਆਦਿ ਵਰਤੇ ਤਾਂ ਮਨੁੱਖ ਨੂੰ ਸੁਆਦ ਵੀ ਲੱਗੇ ਅਤੇ ਇਨ੍ਹਾਂ ਦਾ ਆਪਣੀ ਸਿਹਤ 'ਤੇ ਪੈਂਦਾ ਤਾਕਤ-ਵਰਧਕ ਅਸਰ ਵੀ ਅਨੁਭਵ ਕੀਤਾ।

ਸੋ ਇਸ ਤਰ੍ਹਾਂ ਮਨੁੱਖ ਸਮਾਜਕ ਅਮਲ ਵਿਚ ਪੈਂਦਾ ਹੋਇਆ ਕਿਸੇ ਵੀ ਅਮਲ ਨੂੰ ਵਾਚਦਾ, ਘੋਖਦਾ ਅਤੇ ਵਾਰ-ਵਾਰ ਦਹੁਰਾਉਂਦਾ ਹੈ ਅਤੇ ਉਸ ਵਿਚੋਂ ਕਿਸੇ ਦਰੁਸਤ ਸਿੱਟੇ 'ਤੇ ਪਹੁੰਚ ਜਾਂਦਾ ਹੈ। ਪਰ ਅਜਿਹੀ ਹਾਲਤ ਵਿਚ ਜਦੋਂ ਅਜੇ ਵਿਗਿਆਨਕ ਨਿਯਮ ਨਹੀਂ ਸੀ ਖੋਜੇ ਗਏ, ਜੇਕਰ ਮਨੁੱਖ ਨੂੰ ਇਹ ਪੁੱਛ ਲਿਆ ਜਾਂਦਾ ਕਿ ਪਾਣੀ ਨੀਵੇਂ ਥਾਂ ਨੂੰ ਕਿਉਂ ਵਹਿੰਦਾ ਹੈ, ਸਾਗ ਆਦਿ ਤਾਕਤਵਰਧਕ ਕਿਉਂ ਹਨ, ਤਾਂ ਮਨੁੱਖ ਸਿਰਫ ਤੇ ਸਿਰਫ ਇਹ ਜਵਾਬ ਹੀ ਦੇ ਸਕਦਾ ਸੀ (ਦੇ ਸਕਦਾ ਹੁੰਦਾ ਹੈ) ਕਿ ਮੈਂ ਆਪਣੇ ਅਮਲ ਦੌਰਾਨ ਇਹ ਪਤਾ ਲਾਇਆ ਹੈ। ਪਰ ਜੇਕਰ ਉਸਨੂੰ ਅੱਗੇ ਇਹ ਸਵਾਲ ਕਰ ਦਿੱਤਾ ਜਾਵੇ ਕਿ ਉਸ ਦੇ ਅਮਲ ਪਿੱਛੇ ਕਿਹੜੇ ਨਿਯਮ ਹਨ ਤਾਂ ਇਸ ਦਾ ਜਵਾਬ ਦੇਣ ਵੇਲੇ ਆਮ ਤੌਰ 'ਤੇ ਮਨੁੱਖ ਤਿੰਨ ਹਿੱਸਿਆਂ ਵਿਚ ਵੰਡੇ ਜਾਂਦੇ ਹਨ : ਕੁੱਝ ਤਾਂ ਕਹਿ ਸਕਦੇ ਹਨ ਕਿ ਇਹ 'ਉਪਰਲਾ' ਹੀ ਜਾਣਦਾ ਹੈ(ਅਧਿਆਤਮਵਾਦੀ); ਕੁੱਝ ਕਹਿ ਸਕਦੇ ਹਨ ਕਿ ਇਨ੍ਹਾਂ ਦਾ ਪਤਾ ਨਹੀਂ ਲਾਇਆ ਜਾ ਸਕਦਾ (ਅਬੋਧਵਾਦੀ); ਕੁੱਝ ਆਮ ਸੂਝ-ਬੂਝ 'ਤੇ ਆਧਾਰਤ ਆਪਣੇ ਮਨ ਅੰਦਰ ਬਣੇ ਮੋਟੇ-ਸੋਟੇ ਕਾਰਨ ਹੀ ਦਰਸਾਉਣਗੇ, ਜਿਵੇਂ ਆਮ ਮਨੁੱਖ ਹੀ ਕਹਿ ਦਿੰਦਾ ਹੈ ਕਿ ਇਸਨੂੰ ਬਲੱਡ-ਪ੍ਰੈਸ਼ਰ ਹੈ ਪਰ ਖੂਨ ਸਰੀਰ ਅੰਦਰ ਕਿਸ ਨਿਯਮ ਅਨੁਸਾਰ ਕੰਮ ਕਰਦਾ ਹੈ ਉਹ ਨਹੀਂ ਦੱਸ ਸਕਦਾ, ਇਹੀ ਆਮ ਸੂਝਬੂਝ ਹੈ।

ਫਿਰ ਇਨ੍ਹਾਂ ਅਮਲਾਂ ਪਿੱਛੇ ਕੰਮ ਕਰਨ ਵਾਲੇ ਨਿਯਮਾਂ ਨੂੰ ਕੌਣ ਦਸਦਾ? ਸਿਰਫ ਤੇ ਸਿਰਫ ਵਿਗਿਆਨਕ ਤਜਰਬਿਆਂ, ਜੋ ਸਮਾਜਕ ਅਮਲ ਦਾ ਹੀ ਹਿੱਸਾ ਹੁੰਦੇ ਹਨ, ਰਾਹੀਂ ਕੀਤੀ ਖੋਜ। ਸੋ ਸਿੱਟਾ ਇਹ ਹੋਇਆ ਕਿ ਭਾਵੇਂ ਅਮਲ ਅੰਦਰ ਮਨੁੱਖ ਸਹੀ ਸਿੱਟੇ ਪ੍ਰਾਪਤ ਕਰਦਾ ਵੀ ਰਹੇ ਪਰ ਉਸ ਅਮਲ ਪਿੱਛੇ ਕੰਮ ਕਰਦੇ ਅਸਲੀ ਨਿਯਮਾਂ ਦੀ ਖੋਜ ਦਾ ਕੰਮ ਬਾਕੀ ਪਿਆ ਹੁੰਦਾ ਹੈ। ਇਸੇ ਕਰਕੇ ਖੋਜ ਅਤੇ ਅਮਲ ਦਰਮਿਆਨ ਇਕ ਪਾੜਾ ਬਣਿਆ ਰਹਿੰਦਾ ਹੈ।

***ਅਮਲ ਤੋ ਸਿਧਾਂਤ ਅਤੇ ਸਿਧਾਂਤ ਤੋਂ ਅਮਲ ਵੱਲ :***

ਪਰ ਇੱਥੇ ਸਵਾਲ ਉਠਦਾ ਹੈ ਕਿ ਕੰਮ ਤਾਂ ਚੱਲੀ ਜਾਂਦਾ ਹੈ ਫਿਰ ਖੋਜ ਦੀ ਕੀ ਲੋੜ ਹੈ? ਕੀ ਇਹ ਸਿਰਫ ਜਾਣਕਾਰੀ ਲਈ ਹੈ ਜਾਂ ਇਸ ਦੇ ਹੋਰ ਵੀ ਫਾਇਦੇ ਹਨ? ਬੱਸ ਇਹੀਓ ਸਵਾਲ ਮੂਲਾਂ ਦੇ ਮੂਲ ਹਨ। ਆਓ ਦੇਖੀਏ ਕਿਵੇਂ?

ਪਾਣੀ ਦੇ ਨੀਵੇਂ ਥਾਂ ਵੱਲ ਵਹਿਣ ਪਿੱਛੇ ਕੰਮ ਕਰਦੇ ਨਿਯਮ ਦੀ ਖੋਜ ਕਰਕੇ ਵਿਗਿਆਨ ਨੇ ਇਹ ਨਿਯਮ ਭਾਲ ਲਿਆ ਕਿ ਹਰ ਤਰਲ ਪਦਾਰਥ ਆਪਣਾ ਪੱਧਰ ਸਮਤਲ ਰਖਦਾ ਹੈ। ਫਿਰ ਮਨੁੱਖ ਨੇ ਆਪਣੇ ਮਨ ਅੰਦਰ ਇਕ ਕਲਪਨਾ ਜਾਂ ਇਸ ਨੂੰ ਮਨੌਤ ਕਹਿਣਾ ਵਧੇਰੇ ਢੁਕਵਾਂ ਰਹੇਗਾ, ਬਣਾਈ ਕਿ ਜੇਕਰ ਤਰਲ ਪਦਾਰਥ ਸਮਤਲ ਰਖਦਾ ਹੈ ਤਾਂ ਫਿਰ ਇਸ ਨੂੰ ਜੇਕਰ ਉੱਚੀ ਜਗ੍ਹਾ ਤੋਂ ਛੱਡਿਆ ਜਾਵੇ ਤਾਂ ਇਹ ਉਨੀਂ ਉੱਚੀ ਜਗ੍ਹਾ 'ਤੇ ਪਹੁੰਚ ਜਾਵੇਗਾ। ਜਦੋਂ ਉਸਨੇ ਇਹ ਤਜਰਬਾ ਕੀਤਾ ਤਾਂ ਇਹ ਠੀਕ ਸਿੱਧ ਹੋਇਆ। ਫਿਰ ਮਨੁੱਖ ਨੇ ਪਾਣੀ ਨੂੰ ਆਪਣੀ ਰਚਨਾਤਮਕ ਸ਼ਕਤੀ ਨਾਲ ਉੱਚੇ ਥਾਂ ਲਿਜਾਣਾ ਸ਼ੁਰੂ ਕੀਤਾ। ਉੱਚੇ ਉੱਚੇ ਵਾਟਰ ਵਰਕਸ ਬਣਾ ਲਏ। ਇਸੇ ਤਰ੍ਹਾਂ ਸਾਗ ਦੇ ਤਾਕਤਵਰਧਕ ਹੋਣ ਦੀ ਖੋਜ ਤੋਂ ਇਨ੍ਹਾਂ ਵਿਚ ਲੋਹੇ ਦੀ ਮਾਤਰਾ ਦਾ ਪਤਾ ਲੱਗਿਆ ਅਤੇ ਇਹ ਵੀ ਪਤਾ ਲਾ ਲਿਆ ਗਿਆ



ਕਿ ਮਨੁੱਖੀ ਸਰੀਰ ਲਈ ਲੋਹੇ ਦੀ ਕੀ ਮਹੱਤਤਾ ਹੈ। ਬਾਅਦ ਵਿਚ ਲੋਹੇ ਦੇ ਤੱਤ ਵਾਲੇ ਕੈਪਸੂਲ ਬਣਾ ਲਏ ਅਤੇ ਅਨੀਮੀਆ ਦੀ ਬਿਮਾਰੀ ਦੇ ਇਲਾਜ ਲਈ ਵਰਤੇ ਜਾਣੇ ਸ਼ੁਰੂ ਹੋਏ।

ਸੋ ਇਸ ਤੋਂ ਇਹ ਤਹਿ ਹੋ ਜਾਂਦਾ ਹੈ ਕਿ ਕਿਸੇ ਵੀ ਅਮਲ ਪਿੱਛੇ ਕੰਮ ਕਰਨ ਵਾਲੇ ਨਿਯਮਾਂ ਦੀ ਨਿਸ਼ਾਨਦੇਹੀ ਕਰਨ ਦੀ ਕਿੰਨੀ ਮਹੱਤਤਾ ਹੈ ਭਾਵ ਖੋਜ ਕਰਨ ਦਾ ਕੰਮ ਸਿਰਫ ਜਾਣਕਾਰੀ ਲਈ ਹੀ ਨਹੀਂ ਹੁੰਦਾ ਬਲਕਿ ਇਸ ਨੂੰ ਸਿਧਾਂਤਕ ਰੂਪ ਦੇਣ ਨਾਲ ਮਨੁੱਖ ਇਸ ਯੋਗ ਬਣ ਜਾਂਦਾ ਹੈ ਕਿ ਉਹ ਆਪਣੇ ਅਮਲ ਨੂੰ ਹੋਰ ਸੌਖੇਰਾ ਅਤੇ ਹੋਰ ਵਧੇਰੇ ਵਿਕਸਤ ਤੇ ਵਿਸ਼ਾਲ ਰੂਪ ਵਿਚ ਲਾਗੂ ਕਰਕੇ ਵੱਧ ਲਾਹੇਵੰਦ ਸਿੱਟੇ ਕੱਢ ਸਕਦਾ ਹੁੰਦਾ ਹੈ। ਇਸ ਤਰ੍ਹਾਂ ਮਨੁੱਖ ਆਪਣੇ ਅਮਲ ਵਿਚੋਂ ਮਨੌਤਾਂ ਬਣਾਉਂਦਾ ਹੈ, ਫਿਰ ਉਨ੍ਹਾਂ ਮਨੌਤਾਂ ਦੇ ਆਧਾਰ 'ਤੇ ਵਿਗਿਆਨਕ ਤਜਰਬੇ ਕਰਦਾ ਹੈ ਅਤੇ ਜੇਕਰ ਉਹ ਮਨੌਤਾਂ ਪਰਖ ਵਿਚ ਠੀਕ ਸਾਬਤ ਹੋ ਜਾਣ ਤਾਂ ਉਨ੍ਹਾਂ ਨੂੰ ਗੁਰਬੰਦ ਕਰਕੇ ਸਿਧਾਂਤ ਦਾ ਦਰਜਾ ਦੇ ਦਿੱਤਾ ਜਾਂਦਾ ਹੈ। ਇਸ ਤੋਂ ਬਾਅਦ ਸਿਧਾਂਤ ਮਨੁੱਖੀ ਜੀਵਨ ਦੇ ਵੱਖੋ-ਵੱਖਰੇ ਖੇਤਰਾਂ ਅੰਦਰ ਕੀਤੇ ਜਾਂਦੇ ਅਮਲ ਦਾ ਰਾਹ-ਦਰਸਾਵਾ ਬਣ ਜਾਂਦਾ ਹੈ।

ਇਸਦਾ ਨਿਚੋੜ ਇਹ ਬਣ ਜਾਂਦਾ ਹੈ ਕਿ ਸਿਧਾਂਤ ਮਨੁੱਖੀ ਅਮਲ ਵਿਚੋਂ ਹੀ ਪੈਦਾ ਹੁੰਦਾ ਹੈ ਅਤੇ ਮੋੜਵੇਂ ਰੂਪ ਵਿਚ ਇਹ ਅਮਲ ਦਾ ਰਾਹ-ਦਰਸਾਵਾ ਬਣਦਾ ਹੈ।

***ਗਿਆਨ ਨੂੰ ਹੋਰ ਅੱਗੇ ਵਧਾਉਣਾ:***

ਪਰ ਕੀ ਇਕ ਵਾਰੀ ਕਿਸੇ ਸਿਧਾਂਤ ਨੂੰ ਤਹਿ ਕਰ ਲੈਣ ਤੋਂ ਗਿਆਨ ਦੀ ਹੱਦ ਆ ਜਾਂਦੀ ਹੈ? ਨਹੀਂ। ਇਸੇ ਸਿਧਾਂਤ ਤਹਿਤ ਮਨੁੱਖ ਆਪਣਾ ਅਮਲ ਸ਼ੁਰੂ ਕਰਦਾ ਹੈ ਅਤੇ ਆਪਣੇ ਸਿਧਾਂਤ ਵਿਚ ਹੋਰ ਵਾਧਾ ਕਰਦਾ ਹੈ। ਮਿਸਾਲ ਵਜੋਂ ਆਪਾਂ ਮਨੋ-ਵਿਗਿਆਨ ਦੀ ਗੱਲ ਲੈ ਲਵੋ। ਮਸ਼ਹੂਰ ਮਨੋ-ਵਿਗਿਆਨੀ ਫਰਾਈਡ ਨੇ ਇਸ ਨੂੰ ਇਕ ਵਿਗਿਆਨ ਦਾ ਦਰਜਾ ਦਿਵਾਇਆ। ਉਸਨੇ ਸਾਬਤ ਕੀਤਾ ਕਿ ਮਨੁੱਖੀ ਮਾਨਸਿਕਤਾ ਵਿਚ ਗੜਬੜ ਪਿੱਛੇ ਵੀ ਬਕਾਇਦਾ ਨਿਯਮ ਕੰਮ ਕਰਦੇ ਹਨ। ਉਸਦਾ ਇਹ ਸਿਧਾਂਤਕ ਨਿਰਣਾ ਤਾਂ ਬਿਲਕੁਲ ਠੀਕ ਸੀ। ਪਰ ਉਸ ਨੇ ਆਪਣੇ ਸਿਧਾਂਤ ਵਿਚ ਸਾਰੇ ਮਾਨਸਿਕ ਰੋਗਾਂ ਦੀ ਜੜ੍ਹ ਸਿਰਫ ਕਾਮ ਨੂੰ ਹੀ ਦੱਸਿਆ ਜੋ ਪੂਰਨ ਸਚਾਈ ਨਹੀਂ। ਉਸ ਤੋਂ ਬਾਅਦ ਦੇ ਮਨੋ-ਵਿਗਿਆਨੀਆਂ ਨੇ ਇਸ ਖੇਤਰ ਵਿਚ ਆਪਣਾ ਕੰਮ ਜਾਰੀ ਰੱਖਿਆ ਅਤੇ ਅੱਜ ਮਨੋਵਿਗਿਆਨ ਇੱਥੋਂ ਤੱਕ ਵਿਕਸਤ ਹੋ ਗਿਆ ਹੈ ਕਿ ਇਸ ਨੂੰ ਸਮੁੱਚੇ ਸਮਾਜਕ-ਪ੍ਰਬੰਧ ਨਾਲ ਜੋੜ ਕੇ ਦੇਖੇ ਜਾਣ ਦਾ ਸਿਧਾਂਤ ਸਾਹਮਣੇ ਆ ਗਿਆ ਹੈ। ਭਾਵ ਜੇਕਰ ਸਮਾਜਕ-ਪ੍ਰਬੰਧ ਵਿਚ ਵਿਤਕਰੇ ਭਰਿਆ ਮਾਹੌਲ ਹੈ ਤਾਂ ਉਸ ਦਾ ਸ਼ਿਕਾਰ ਬਣੇ ਵਿਅਕਤੀਆਂ ਦੇ ਮਨਾਂ 'ਤੇ ਇਸਦਾ ਨਾਂਹ-ਪੱਖੀ ਪ੍ਰਭਾਵ ਪੈਣ ਦਾ ਆਧਾਰ ਬਣ ਜਾਂਦਾ ਹੈ ਤੇ ਉਨ੍ਹਾਂ ਦੇ ਮਾਨਸਿਕ ਰੋਗੀ ਬਣ ਜਾਣ ਦਾ ਡਰ ਬਣਿਆ ਹੀ ਨਹੀਂ ਰਹਿੰਦਾ ਬਲਕਿ ਬਹੁਤੇ ਬਣ ਵੀ ਜਾਂਦੇ ਹਨ। ਫਰਾਈਡ ਦਾ ਮਨੋ-ਵਿਗਿਆਨ ਸਿਰਫ 'ਕੱਲੇ 'ਕੱਲੇ ਵਿਅਕਤੀ ਤੱਕ ਸੀਮਤ ਸੀ। ਹੁਣ ਦਾ ਮਨੋ-ਵਿਗਿਆਨ ਵਿਅਕਤੀ ਤੇ ਸਮਾਜਕ-ਪ੍ਰਬੰਧ ਦੇ ਅਟੁੱਟ ਰਿਸ਼ਤੇ ਤੱਕ ਹੀ ਨਹੀਂ ਬਲਕਿ ਸਮੁੱਚੇ ਸਮਾਜ ਦੀ ਮਾਨਸਿਕਤਾ ਬੁੱਝਣ ਤੱਕ ਪਹੁੰਚ ਗਿਆ ਹੈ। ਇਸ ਤੋਂ ਦੇਖਿਆ ਜਾ ਸਕਦਾ ਹੈ ਕਿ ਮਨੁੱਖ ਸਿਧਾਂਤ ਨੂੰ ਜਦੋਂ ਅਮਲ ਵਿਚ ਲਾਗੂ ਕਰਦਾ ਹੈ ਤਾਂ ਸਿਧਾਂਤ ਵਿਚ (ਜੇਕਰ ਕੋਈ ਘਾਟ ਹੋਵੇ) ਤਾਂ ਉਸਦੀ ਦਰੁਸਤੀ ਕਰਕੇ ਸਿਧਾਂਤ ਨੂੰ ਵਿਕਸਤ ਕਰਦਾ ਹੋਇਆ ਆਪਣੇ ਗਿਆਨ ਦੇ ਭੰਡਾਰ ਨੂੰ ਹੋਰ ਵਧੇਰੇ ਅਮੀਰ ਬਣਾਉਂਦਾ ਜਾਂਦਾ ਹੈ। ਪਰ ਗਿਆਨ ਦੀ ਸਿਖਰਲੀ ਹੱਦ ਕਦੇ ਵੀ ਨਹੀਂ ਆਉਂਦੀ।

***ਕੀ ਹਰੇਕ ਵਿਗਿਆਨੀ ਦਾ ਦ੍ਰਿਸ਼ਟੀਕੋਣ ਵਿਗਿਆਨਕ ਹੁੰਦੈ?***

ਪਰ ਇਸ ਤਰ੍ਹਾਂ ਦੀ ਪ੍ਰਕ੍ਰਿਆ ਕਰਦਿਆਂ ਵੀ ਕਿਸੇ ਇੱਕ ਖੇਤਰ ਦੇ ਵਿਗਿਆਨਕ ਤਜਰਬਿਆਂ ਤੋਂ ਨਿਕਲੇ ਸਿਧਾਂਤਕ ਨਿਯਮਾਂ ਦੀ ਪਾਲਣਾ ਕਰਨ ਵਾਲਾ ਸਾਇੰਸਦਾਨ ਜਾਂ ਕਿਸੇ ਹੋਰ ਖੇਤਰ ਦੇ ਵਿਅਕਤੀ ਦਾ ਸਮੁੱਚਾ ਦ੍ਰਿਸ਼ਟੀਕੋਣ ਹੀ ਵਿਗਿਆਨਕ ਹੋਵੇ, ਇਹ ਜ਼ਰੂਰੀ ਨਹੀਂ ਹੈ। ਸਗੋਂ ਆਪਣੇ ਖੇਤਰ ਤੋਂ ਅੱਗੇ ਉਹ ਅੰਧ-ਵਿਸ਼ਵਾਸ਼ੀ (ਅਧਿਆਤਮਵਾਦੀ) ਵੀ ਹੋ ਸਕਦਾ ਹੈ। ਆਪਾਂ ਦੋ ਉਦਾਹਰਣਾਂ ਲਈਏ। ਪਹਿਲਾਂ ਕੁੱਝ ਡਾਕਟਰਾਂ ਦੀ। ਇਨ੍ਹਾਂ ਵਿਚੋ ਬਹੁਤੇ ਆਪਣੇ ਬਿਮਾਰੀ ਦਾ ਕਾਰਨ ਲੱਭਣ ਵੇਲੇ ਤਾਂ ਵਿਗਿਆਨਕ ਨਿਯਮ ਨੂੰ ਲਾਗੂ ਕਰ ਰਹੇ ਹੁੰਦੇ ਹਨ ਪਰ ਦਵਾਈ ਵਾਲੀ ਪਰਚੀ 'ਤੇ ਉਹ ਆਰ.ਐਕਸ (ਭਾਵ ਜੋ ਈਸਾ ਨੇ ਦੁਆ ਕੀਤੀ) ਲਿਖ ਦਿੰਦੇ ਹਨ ਮਤਲਬ ਕਿ ਉਹ ਆਪਣੇ ਵੱਲੋਂ ਸੁਝਾਈ ਦਵਾਈ ਦੇ ਅਸਰ ਕਰਨ ਜਾਂ ਨਾ ਕਰਨ ਉਤੇ ਹੀ ਸਵਾਲੀਆ ਚਿੰਨ ਲਗਾ ਦਿੰਦੇ ਹਨ। ਇਹੋ ਜਿਹੇ ਡਾਕਟਰ ਆਪਣੇ 'ਤੇ ਆਏ ਸੰਕਟ ਵੇਲੇ 'ਉਪਰਲੇ' ਅੱਗੇ ਅਰਜ਼ੋਈਆਂ ਜਾਂ ਭੰਡਾਰੇ ਕਰਦੇ ਜਾਂ ਫਿਰ ਹੋਰ ਕਿਸੇ ਕਿਸਮ ਦੇ ਅੰਧ-ਵਿਸ਼ਵਾਸ਼ਾਂ ਦੀ ਦਲਦਲ ਵਿਚ ਧਸਦੇ ਆਮ ਦੇਖੇ ਜਾ ਸਕਦੇ ਹਨ।

ਦੂਸਰੇ ਹੁੰਦੇ ਹਨ ਜੋ ਖੋਜ ਦੇ ਕੰਮ ਨੂੰ ਸਿਖਰ ਕਹਿਕੇ ਅੱਗੇ ਖੋਜ ਦੇ ਕੰਮ ਨੂੰ ਨਕਾਰਦੇ ਹਨ। ਇਸਦੀ ਉਘੜਵੀਂ ਉਦਾਹਰਣ ਹੈ ਮਹਾਨ ਵਿਗਿਆਨੀ ਡਾਲਟਨ ਦੀ। ਡਾਲਟਨ ਨੇ ਕਿਹਾ ਕਿ ਐਟਮ-ਪ੍ਰਮਾਣੂ- ਹੋਰ ਅਗਾਂਹ ਨਹੀਂ ਵੰਡਿਆ ਜਾ ਸਕਦਾ। ਉਸਦੇ ਇਹ ਕਹਿਣ ਪਿੱਛੇ ਉਸਦੀ ਇਹ ਧਾਰਨਾ ਕੰਮ ਕਰਦੀ ਸੀ ਕਿ ਪਦਾਰਥ ਨੂੰ ਜਿੰਨਾ ਵੀ ਛੋਟੇ ਤੋਂ ਛੋਟਾ ਕਰਦੇ ਜਾਵਾਂਗੇ ਉਨਾ ਹੀ ਉਹ ਠੋਸ ਹੁੰਦਾ ਜਾਂਦਾ ਹੈ ਅਤੇ ਇਕ ਸਥਿਤੀ ਇਸ ਤਰ੍ਹਾਂ ਦੀ ਆ ਜਾਂਦੀ ਹੈ ਕਿ ਉਸਨੂੰ ਕੋਈ ਵੀ ਤਾਕਤ ਨਹੀਂ ਤੋੜ ਸਕੇਗੀ ਸਿਵਾਏ ਪ੍ਰਮਾਤਮਾ ਤੋਂ। ਪਰ ਬਾਅਦ ਦੀਆਂ ਵਿਗਿਆਨਕ ਖੋਜਾਂ ਨੇ ਪ੍ਰਮਾਣੂ ਦੀ ਅੱਗੇ ਵੰਡ ਕਰਕੇ ਉਸਦਾ ਕਥਨ ਗਲਤ ਸਾਬਤ ਕਰ ਦਿੱਤਾ ਅਤੇ ਸਾਬਤ ਕੀਤਾ ਕਿ ਪਦਾਰਥ ਦੀ ਵੰਡ ਅਸੀਮ ਹੈ। ਸੋ ਡਾਲਟਨ ਵੀ ਸੰਪੂਰਨਤਾਵਾਦੀ ਪਹੁੰਚ ਕਰਕੇ ਅਧਿਆਤਮਕਤਾ ਦਾ ਸ਼ਿਕਾਰ ਹੋ ਗਿਆ ਸੀ।

***ਵਿਗਿਆਨੀਆਂ ਦਾ ਇਹ ਵਤੀਰਾ ਕਿਉਂ ਹੁੰਦੈ?***

ਕਿਉਂਕਿ ਉਨ੍ਹਾਂ ਦੇ ਮਨ ਅੰਦਰ ਇਹ ਧਾਰਨਾ ਪੈਦਾ ਹੋ ਜਾਂਦੀ ਹੈ ਕਿ ਵਿਗਿਆਨ ਇੱਕ ਨੁਕਤੇ 'ਤੇ ਜਾ ਕੇ ਖਲੋ ਜਾਂਦੀ ਹੈ ਅਤੇ ਉਹ ਆਪਣੇ ਦੁਆਰਾ ਕੀਤੇ ਤਜਰਬਿਆਂ ਨੂੰ ਸੰਪੂਰਨਤਾ ਦਾ ਦਰਜਾ ਦੇ ਬਹਿੰਦੇ ਹਨ। ਜਿਵੇਂ ਕੋਈ ਆਮ ਮਨੁੱਖ ਦੁਮੇਲ ਨੂੰ ਦੇਖਕੇ

ਕਹਿ ਬੈਠੇ ਕਿ ਇਸ ਤੋਂ ਅੱਗੇ ਸੰਸਾਰ ਨਹੀਂ ਹੈ ਤੇ ਇੱਥੇ ਆਕੇ ਧਰਤੀ ਤੇ ਸੂਰਜ ਮਿਲ ਜਾਂਦੇ ਹਨ। ਇਹ ਉਸਦਾ ਦ੍ਰਿਸ਼ਟੀ ਭਰਮ ਹੀ ਹੁੰਦਾ ਹੈ। ਇਸੇ ਤਰ੍ਹਾਂ ਹੀ ਇਹ ਵਿਗਿਆਨੀ ਲੋਕ ਵੀ ਇਸ ਮਾਨਸਿਕ ਭੁਲੇਖੇ ਦਾ ਸ਼ਿਕਾਰ ਹੋ ਜਾਂਦੇ ਹਨ ਕਿ ਪਦਾਰਥ ਜਾਂ ਪਦਾਰਥਕ ਵਰਤਾਰੇ ਜਾਂ ਅਮਲ ਇਕ ਹੱਦ 'ਤੇ ਜਾ ਕੇ ਗਤੀ-ਹੀਣ ਹੋ ਜਾਂਦੇ ਹਨ। ਜਦੋਂ ਕਿ ਗੱਲ ਇਹ ਹੈ ਕਿ ਪਦਾਰਥ ਹਮੇਸ਼ਾ ਹੀ ਗਤੀਸ਼ੀਲ ਰਹਿੰਦਾ ਹੈ। ਇੱਥੋਂ ਤੱਕ ਕਿ ਦੇਖਣ ਨੂੰ ਲਗਦੀ ਗਤੀ-ਹੀਣ ਜੜ੍ਹ ਵਸਤੂ ਵੀ ਸਦਾ ਲਈ ਗਤੀ-ਸ਼ੀਲ ਰਹਿੰਦੀ ਹੈ। ਇੱਟ ਨੂੰ ਲੈ ਲਵੋ। ਦੇਖਣ ਨੂੰ ਇਹ ਗਤੀ-ਹੀਣ ਲਗਦੀ ਹੈ। ਪਰ ਤੁਸੀਂ ਦੇਖੋਗੇ ਕਿ ਥੋੜੇ ਸਮੇਂ ਬਾਅਦ ਉਹ ਵੀ ਆਪਣੀ ਅੰਦਰਲੀ ਰਸਾਇਣਕ ਕ੍ਰਿਆ ਰਾਹੀਂ ਖੁਰਨੀ ਸ਼ੁਰੂ ਹੋ ਜਾਂਦੀ ਹੈ ਭਾਵੇਂ ਇਸ ਤਰ੍ਹਾਂ ਹੋਣ ਵਿਚ ਉਸ 'ਤੇ ਬਾਹਰੀ ਪ੍ਰਭਾਵ ਵੀ ਕੰਮ ਕਰਦਾ ਹੁੰਦਾ ਹੈ। ਜੀਵਤ ਮਨੁੱਖ ਨੂੰ ਲਵੋ। ਮਨੁੱਖ ਹਰ ਰੋਜ਼ ਆਪਣੇ ਅੰਦਰ ਚਲਦੀਆਂ ਸਿਰਜਣ(Anabolism) ਅਤੇ ਢਾਹੂ(Katabolism) ਪ੍ਰਕ੍ਰਿਆਵਾਂ ਕਰਕੇ ਸਦਾ ਜਿਉਂਦਾ-ਮਰਦਾ ਰਹਿੰਦਾ ਹੈ। ਦੇਖਣ ਨੂੰ ਖਲੋਤਾ ਮਨੁੱਖ ਗਤੀ-ਹੀਣ ਲਗਦਾ ਹੈ, ਪਰ ਉਸ ਅੰਦਰ ਇਹ ਪ੍ਰਕ੍ਰਿਆਵਾਂ ਚਾਲੂ ਰਹਿਣ ਕਰਕੇ ਉਹ ਗਤੀ-ਸ਼ੀਲ ਰਹਿੰਦਾ ਹੈ। ਇੱਥੋਂ ਤੱਕ ਕਿ ਜਦੋਂ ਮਨੁੱਖ ਮਰ ਜਾਂਦਾ ਹੈ ਉਸ ਵਿਚਲੀ ਚੇਤਨਾ ਪੈਦਾ ਕਰਨ ਵਾਲੀ ਪ੍ਰਕ੍ਰਿਆ ਤਾਂ ਖਤਮ ਹੋ ਜਾਂਦੀ ਹੈ ਪਰ ਸਰੀਰ ਅੰਦਰਲੀ ਗਤੀਸ਼ੀਲਤਾ-ਰਸਾਇਣਕ ਕ੍ਰਿਆ- ਜਾਰੀ ਰਹਿੰਦੀ ਹੈ ਜਿਸ ਕਰਕੇ ਮ੍ਰਿਤਕ ਦੇਹ ਕੁੱਝ ਸਮਾਂ ਪਾ ਕੇ ਗਲਣ ਲਗਦੀ ਹੈ।

ਉਪਰੋਕਤ ਵਿਚਾਰ-ਚਰਚਾ ਦੇ ਸਿੱਟੇ: ਉਹ ਲੋਕ ਅਧਿਆਤਮਵਾਦੀ ਹੁੰਦੇ ਹਨ:- ਪਹਿਲੇ; ਜਿਹੜੇ ਕਿਸੇ ਇਕ ਖੇਤਰ ਵਿਚ ਤਾਂ ਵਿਗਿਆਨਕ ਨਿਯਮਾਂ ਨੂੰ ਦੇਖਦੇ ਹਨ ਪਰ ਸਮੁੱਚੀ ਸ੍ਰਿਸ਼ਟੀ ਦੇ ਅਮਲਾਂ ਅੰਦਰ ਇਨ੍ਹਾਂ ਨੂੰ ਰੱਦ ਕਰਦੇ ਹਨ ਅਤੇ ਦੂਸਰੇ; ਜਿਹੜੇ ਕਿਸੇ ਵੀ ਖੋਜ ਨੂੰ ਸੰਪੂਰਨ ਕਹਿਕੇ ਅੱਗੇ ਤੋਂ ਖੋਜ ਦੇ ਕੰਮ ਬੰਦ ਕਰਨ ਦੀ ਧਾਰਨਾ ਲੈ ਆਉਂਦੇ ਹਨ। ਇਉਂ ਕਰਦਿਆਂ ਉਹ ਪਦਾਰਥ ਦੀ ਸਦੀਵੀ ਗਤੀਸ਼ੀਲਤਾ ਨੂੰ ਰੱਦ ਕਰਦੇ ਹੋਏ ਸਿਧਾਂਤਕ ਵਾਧੇ ਨੂੰ ਨਕਾਰਦੇ ਹਨ।

### *ਪਦਾਰਥ ਦੀ ਗਤੀਸ਼ੀਲਤਾ ਦਾ ਨਿਯਮ:*

ਪਦਾਰਥ ਦੀ ਇਹ ਗਤੀਸ਼ੀਲਤਾ ਕਿਉਂ ਰਹਿੰਦੀ ਹੈ? ਆਪਾਂ ਮਨੁੱਖ ਦੀ ਮਿਸਾਲ ਹੀ ਲੈਂਦੇ ਹਾਂ। ਡਾਕਟਰਾਂ ਅਨੁਸਾਰ ਮਨੁੱਖ ਦੇ ਸਰੀਰ ਅੰਦਰ ਦੋ ਵਿਰੋਧੀ ਪ੍ਰਕ੍ਰਿਆਵਾਂ- ਇੱਕ ਢਾਹੂ ਤੇ ਦੂਸਰੀ ਉਸਾਰੂ- ਕੰਮ ਕਰਦੀਆਂ ਰਹਿੰਦੀਆਂ ਹਨ। ਉਸਨੂੰ ਜੀਵਤ ਰੱਖਣ ਵਾਲੀ ਉਸਾਰੂ ਪ੍ਰਕ੍ਰਿਆ ਦੇ ਉਲਟ ਢਾਹੂ ਪ੍ਰਕ੍ਰਿਆ ਦਰਮਿਆਨ ਘੋਲ ਹੁੰਦਾ ਹੈ, ਬਕਾਇਦਾ ਜਦੋਜਹਿਦ ਚਲਦੀ ਹੈ। ਇਸ ਜਦੋਜਹਿਦ ਵਾਲੀ ਪ੍ਰਕ੍ਰਿਆ ਦੌਰਾਨ ਜਿਹੜੀ ਭਾਰੂ ਹੋ ਜਾਂਦੀ ਹੈ ਉਸ ਅਨੁਸਾਰ ਹੀ ਮਨੁੱਖੀ ਸਰੀਰ ਦਾ ਜੀਵਤ ਰਹਿਣਾ ਜਾਂ ਮਰਨਾ ਤਹਿ ਹੁੰਦਾ ਹੈ। ਅੱਗੇ ਹੋਰ ਲਵੋ। ਮਨੁੱਖ ਦੀ ਉਂਗਲ ਕੱਟ ਦੇਵੋ, ਉਸ ਵੱਖ ਹੋਈ ਉਂਗਲ ਅੰਦਰਲੀ ਰਸਾਇਣ ਕ੍ਰਿਆ ਕਰਕੇ ਉਹ ਗਲਣੀ ਸ਼ੁਰੂ ਹੋ ਜਾਵੇਗੀ। ਇਹ ਵੀ ਦੋ ਵਿਰੋਧੀ ਤੱਤਾਂ ਦਰਮਿਆਨ ਹੋਣ ਵਾਲੀ ਜਦੋਜਹਿਦ ਦਾ ਹੀ ਸਿੱਟਾ ਹੁੰਦਾ ਹੈ। ਕਹਿਣ ਤੋਂ ਭਾਵ ਕਿ *ਪਦਾਰਥ ਛੋਟਾ ਹੋਵੇ ਜਾਂ ਵੱਡਾ ਇਸ ਵਿਚ ਦੋ ਵਿਰੋਧੀ ਤੱਤ ਲਾਜ਼ਮੀ ਮੌਜੂਦ ਹੁੰਦੇ ਹਨ ਅਤੇ ਉਨ੍ਹਾਂ ਵਿਚਕਾਰ ਚਲਦੀ ਜਦੋਜਹਿਦ ਕਰਕੇ ਉਸ ਅੰਦਰਲੀ ਗਤੀ ਬਣੀ ਰਹਿਣੀ ਹੀ ਰਹਿਣੀ ਹੈ। ਫਲਸਫੇ 'ਚ ਇਸਨੂੰ ਦੋ ਵਿਰੋਧਾਂ ਦੀ ਏਕਤਾ ਤੇ ਜੱਦੋਜਹਿਦ ਦਾ ਨਿਯਮ ਕਿਹਾ ਜਾਂਦਾ ਹੈ।*

ਇਹ ਨਿਯਮ ਸਮਾਜ ਉਪਰ ਵੀ ਲਾਗੂ ਹੁੰਦਾ ਹੈ। ਸਮਾਜ ਵੀ ਸਦਾ ਗਤੀਸ਼ੀਲ ਰਹਿੰਦਾ ਹੈ, ਵਿਕਾਸ ਕਰਦਾ ਹੈ। ਸਮਾਜ, ਇਸ ਵਿਚ ਵਿਰੋਧੀ ਜਮਾਤਾਂ ਦੇ ਪਰਸਪਰ ਵਿਰੋਧੀ ਹਿਤਾਂ ਵਿਚਕਾਰ ਟਕਰਾਓ ਵਿਚੋਂ ਪੈਦਾ ਹੁੰਦੀ ਜੱਦੋਜਹਿਦ ਕਰਕੇ ਗਤੀਸ਼ੀਲ ਰਹਿੰਦਾ ਹੈ ਤੇ ਵਿਕਸਤ ਕਰਦਾ ਰਹਿੰਦਾ ਹੈ। ਕੀ ਇਹ ਸਾਬਤ ਨਹੀਂ ਹੋਇਆ? ਹੋਇਆ ਹੈ। ਗੁਲਾਮਦਾਰੀ ਯੁੱਗ ਤੋਂ ਲੈ ਕੇ ਸਮਾਜਵਾਦੀ ਸਮਾਜਾਂ ਦੇ ਸਥਾਪਤ ਹੋਣ ਤੱਕ ਦਾ ਅਮਲ ਇਹੀ ਕੁੱਝ ਦਰਸਾਉਂਦਾ ਹੈ।

ਇੱਥੇ ਕੋਈ ਸਵਾਲ ਕਰ ਸਕਦਾ ਹੈ ਕਿ ਸਮਾਜ ਗਤੀਸ਼ੀਲਤਾ ਕਰਕੇ ਵਿਕਸਤ ਹੋਣ ਵਾਲਾ ਨਿਯਮ ਠੀਕ ਸਾਬਤ ਨਹੀਂ ਹੋਇਆ ਕਿਉਂਕਿ ਸਮਾਜਵਾਦੀ ਕੈਂਪ ਢਹਿ-ਢੇਰੀ ਹੋ ਗਏ। ਇਸਤੋਂ ਪਹਿਲਾਂ ਕਿ ਆਪਾਂ ਇਸ ਨੂੰ ਸਮਝੀਏ, ਪਹਿਲਾਂ ਵਿਕਾਸ ਬਾਰੇ ਗੱਲ ਕਰੀਏ। ਵਿਕਾਸ ਸਿਰਫ ਹਾਂ-ਪੱਖੀ ਤਬਦੀਲੀ ਨੂੰ ਨਹੀਂ ਕਿਹਾ ਜਾਂਦਾ ਬਲਕਿ ਇਸ ਦੀ ਪ੍ਰੀਭਾਸ਼ਾ ਵਿਚ ਨਾਂਹ-ਪੱਖੀ ਤਬਦੀਲੀ ਵੀ ਆ ਜਾਂਦੀ ਹੈ। ਮਿਸਾਲ ਵਜੋਂ ਅਸੀਂ ਕਹਿੰਦੇ ਹਾਂ ਕਿ ਡੇਰਾਵਾਦ ਵਿਕਾਸ ਕਰ ਰਿਹਾ ਹੈ। ਇਹ ਸਪਸ਼ਟ ਤੌਰ 'ਤੇ ਨਾਂਹ-ਪੱਖੀ ਤਬਦੀਲੀ ਦਾ ਸੰਕੇਤ ਹੈ। ਬੱਸ ਇਹੀਓ ਗੱਲ ਸਮਾਜਵਾਦੀ ਕੈਂਪਾਂ ਦੇ ਢਹਿ ਢੇਰੀ ਹੋਣ ਵਾਲੇ ਵਰਤਾਰੇ ਤੇ ਢੁਕਦੀ ਹੈ। ਇਹੀਓ ਨਾਂਹ-ਪੱਖੀ ਇਤਿਹਾਸਕ ਤੱਥ ਇਸਦੀ ਜ਼ੋਰਦਾਰ ਪ੍ਰੋੜਤਾ ਕਰਦਾ ਹੈ ਕਿ ਜਿਹੜਾ ਅੱਜ ਉਤੇ ਹੈ ਕੱਲ ਨੂੰ ਥੱਲੇ ਆ ਸਕਦਾ ਹੈ। ਇਹ ਸਮਾਜਵਾਦੀ ਕੈਂਪ ਵੀ ਇਸੇ ਕਰਕੇ ਹੀ ਢਹਿ ਢੇਰੀ ਹੋਏ ਕਿਉਂਕਿ ਸਮਾਜਵਾਦ ਵਿਰੋਧੀ ਜਮਾਤਾਂ ਨੇ ਆਪਣੀ ਜਦੋਜਹਿਦ ਜਾਰੀ ਰੱਖੀ ਤੇ ਉਹ ਇਸ ਵਿਚ ਕਾਮਯਾਬ ਹੋ ਗਈਆਂ ਤੇ ਮਜ਼ਦੂਰ ਜਮਾਤ ਵਕਤੀ ਤੌਰ 'ਤੇ ਹਾਰ ਗਈ। ਇਸੇ ਨਿਯਮ ਨੂੰ ਹੀ ਵਿਰੋਧ-ਵਿਕਾਸ ਦੀ ਭਾਸ਼ਾ ਵਿਚ ਅਗਾਂਹਵੱਲ ਤਰੱਕੀ (Progression) ਅਤੇ ਪਿਛਲ-ਖੁਰੀ ਮੋੜਾ (Retrogression) ਕਿਹਾ ਜਾਂਦਾ ਹੈ।

ਸੋ ਆਪਣੇ ਇਸ ਨੁਕਤੇ ਦਾ ਸਾਰ ਇਹ ਬਣਦਾਂ ਹੈ ਕਿ ਜਿਹੜੇ ਪਦਾਰਥ ਦੀ ਗਤੀਸ਼ੀਲਤਾ ਵਾਲੇ ਨਿਯਮ ਨੂੰ ਨਹੀਂ ਸਮਝਣਗੇ ਉਹ ਸਮਾਜ ਵਿਚ ਵਿਰੋਧੀ ਜਮਾਤਾਂ ਦਰਮਿਆਨ ਹੋਣ ਵਾਲੀ ਜਦੋਜਹਿਦ ਨੂੰ ਨਹੀਂ ਸਮਝ ਸਕਣਗੇ। ਇਸ ਕਾਰਨ ਕਰਕੇ ਉਹ ਸਮਾਜ ਵਿਚ ਅਗਾਂਹਵਧੂ ਤਬਦੀਲੀ ਲਈ ਜਦੋਜਹਿਦ ਤੋਂ ਕਿਨਾਰਾ ਕਰ ਜਾਣਗੇ ਤੇ ਅਧਿਆਤਮਵਾਦੀਆਂ ਦੀ ਸਮਾਜਕ ਤਬਦੀਲੀ ਨੂੰ 'ਉਪਰਲੇ' ਦੀ ਰਜ਼ਾ 'ਤੇ ਛੱਡਣ ਵਾਲੀ 'ਸੁਮੱਤ' ਵਾਲੇ ਪੈਂਤਰੇ ਤੇ ਜਾ ਖਲੋਣਗੇ। ਇਸ ਦੇ ਨਤੀਜੇ ਵਜੋਂ ਉਹ ਅਚੇਤ ਰੂਪ ਵਿਚ ਹੀ ਲੁਟੇਰੇ ਵਰਗ ਦੇ ਹੱਕ ਵਿਚ ਭੁਗਤਣਗੇ।



### *ਮਨੁੱਖ ਦਾ ਸਮਾਜਕ ਤਬਦੀਲੀ 'ਚ ਰੋਲ:*

ਉਪਰ ਆਪਾਂ ਦੇਖਿਆ ਹੈ ਕਿ ਪਦਾਰਥ ਜਾਂ ਪਦਾਰਥਕ ਵਰਤਾਰਾ ਚਾਹੇ ਉਹ ਵਿਗਿਆਨ ਦਾ ਹੋਵੇ, ਚਾਹੇ ਸਮਾਜ ਦਾ ਜਾਂ ਕੋਈ ਵੀ ਹੋਰ ਖੇਤਰ ਦਾ, ਇਹ ਸਦਾ ਗਤੀਸ਼ੀਲ ਰਹਿੰਦਾ ਹੈ। ਮਨੁੱਖ ਇਸਦੇ ਨਿਯਮਾਂ ਨੂੰ ਬੁੱਝਕੇ, ਸਮੇਂ ਸਿਰ ਆਪਣਾ ਸਰਗਰਮ ਰੋਲ ਨਿਭਾਉਂਦਿਆਂ ਇਸਦੀ ਗਤੀ ਨੂੰ ਤੇਜ਼, ਮੱਠੀ ਜਾਂ ਚੰਗੇ ਜਾਂ ਮਾੜੇ ਰੁਖ ਪ੍ਰਭਾਵਿਤ ਕਰ ਸਕਦਾ ਹੈ। ਮਨੁੱਖੀ ਰੋਲ ਨੂੰ ਸਮਝਣ ਲਈ ਆਪਾਂ ਕੁਕੜੀ ਦੀ ਮਿਸਾਲ ਲਈਏ। ਕੁਕੜੀ ਆਂਡਿਆਂ ਵਿਚੋਂ ਚੂਚੇ ਕੱਢਣ ਵੇਲੇ ਉਨ੍ਹਾਂ ਉਤੇ ਬੈਠਦੀ ਹੈ। ਉਹ ਆਂਡਿਆਂ ਵਿਚੋਂ ਚੂਚੇ ਦੇ ਵਿਕਸਤ ਹੋ ਕੇ ਇਸ ਦੇ ਬਾਹਰ ਆਉਣ ਤੱਕ ਇਸਨੂੰ ਲੋੜੀਂਦੀ ਗਰਮਾਇਸ਼ ਦਿੰਦੀ ਹੈ ਅਤੇ ਚੂਚੇ ਨਿਕਲ ਆਉਂਦੇ ਹਨ। ਬੱਸ ਇਵੇਂ ਹੀ ਮਨੁੱਖ ਸਮਾਜਕ ਤਬਦੀਲੀ ਨੂੰ ਚੰਗੇਰੇ ਜਾਂ ਉਲਟ ਰੁਖ ਪ੍ਰਭਾਵਿਤ ਕਰਨ ਵਿਚ ਆਪਣਾ ਰੋਲ ਨਿਭਾ ਸਕਦਾ ਹੁੰਦਾ ਹੈ।

ਹੁਣ ਆਪਾਂ ਉਹ ਸਥਿਤੀ ਦੀ ਕਲਪਨਾ ਕਰਕੇ ਵੀ ਦੇਖ ਲਈਏ ਜਿੱਥੇ ਮਨੁੱਖ ਸਮਾਜਕ ਤਬਦੀਲੀ ਵਿਚ ਕੋਈ ਸਰਗਰਮ ਰੋਲ ਨਾ ਨਿਭਾਏ। ਕੀ ਵਾਪਰੇਗਾ? ਸਮਾਜਕ ਵਰਤਾਰਾ ਤਾਂ ਗਤੀਸ਼ੀਲ ਰਹਿਣਾ ਹੀ ਰਹਿਣਾ ਹੈ, ਹਾਂ ਇਸ ਦਾ ਰੁਖ ਕਿਸ ਪਾਸੇ ਵੱਲ ਹੋਵੇ ਇਸ 'ਤੇ ਹੀ ਫਰਕ ਪਵੇਗਾ। ਸਪਸ਼ਟਤਾ ਲਈ ਉਹੀ ਕੁਕੜੀ ਵਾਲੀ ਮਿਸਾਲ ਲੈਂਦੇ ਹਾਂ। ਕੁਕੜੀ ਸਮੇਂ ਸਿਰ ਆਂਡਿਆਂ ਤੇ ਨਾ ਬੈਠੇ ਤਾਂ ਇਸਦਾ ਮਤਲਬ ਇਹ ਨਹੀਂ ਕਿ ਆਂਡੇ ਉਵੇਂ ਦੇ ਉਵੇਂ ਰਹਿਣਗੇ ਬਲਕਿ ਕੁੱਝ ਸਮਾਂ ਪਾ ਕੇ ਉਹ ਗਲ-ਪਲ ਜਾਣਗੇ। ਇਹੀ ਗੱਲ ਸਮਾਜਕ ਹਾਲਤਾਂ 'ਤੇ ਢੁਕਦੀ ਹੈ। ਜੇਕਰ ਅਗਾਂਹਵਧੂ ਮਨੁੱਖ ਅੱਗੇ ਆ ਕੇ ਚੰਗੇਰੇ ਪਾਸੇ ਮੋੜਾ ਨਾ ਕਟਾਉਣਗੇ ਤਾਂ ਆਪਣਾ ਸਮਾਜ ਹੋਰ ਨਿਘਾਰ ਵੱਲ ਧਸਦਾ ਚਲਿਆ ਜਾਵੇਗਾ।

ਇਸਤੋਂ ਅੱਗੇ ਆਪਾਂ ਅਧਿਆਤਮਵਾਦੀਆਂ ਵਾਲੇ ਇਕ ਨੁਕਤੇ ਨੂੰ ਵੀ ਧਿਆਨ 'ਚ ਰੱਖਕੇ ਵਿਚਾਰਲੀਏ। ਜਿਵੇਂ ਉਹ ਪ੍ਰਚਾਰਦੇ ਹਨ ਕਿ ਮਨੁੱਖ ਆਪਣਾ ਮਨ ਸੁਧਾਰ ਕੇ ਆਪਣੀਆਂ ਇਛਾਵਾਂ ਨੂੰ ਕਾਬੂ ਕਰ ਲਵੇ। ਬੱਸ ਫਿਰ ਇਹੀ ਲੁਟੇਰੇ ਤੇ ਲੋਕ-ਦੋਖੀ ਸਮਾਜਕ-ਪ੍ਰਬੰਧ ਅਧੀਨ ਪਿਸ ਰਹੇ ਮਨੁੱਖ ਲਈ ਇਹੀ ਸਮਾਜ ਮਿੱਤਰਾਂ ਦਾ ਸੰਸਾਰ ਬਣ ਜਾਵੇਗਾ ਭਾਵ ਜਿਵੇਂ ਮਨੁੱਖ ਚਾਹੁੰਦਾ ਹੈ ਉਹੋ ਜਿਹਾ ਹੀ ਸੰਸਾਰ ਬਣ ਸਕਦਾ ਹੈ। ਇਹ ਧਾਰਨਾ ਦੋ ਪੱਖਾਂ ਤੋਂ ਗਲਤ ਹੈ। ਪਹਿਲੀ ਗੱਲ ਤਾਂ ਇਹ ਕਿ ਬਾਹਰਲੀ ਹਕੀਕਤ ਤੋਂ ਅੱਖਾਂ ਮੀਟ ਕੇ ਕੀਤੀ ਕਲਪਨਾ ਨਾਲ ਉਸ ਹਕੀਕਤ ਵਿਚ ਕੋਈ ਫਰਕ ਨਹੀਂ ਪੈਂਦਾ। ਇੱਥੇ ਦੋ ਵਿਅਕਤੀਆਂ ਦੀ ਗੱਲ-ਕੱਥ ਬੜੀ ਢੁੱਕਵੀਂ ਹੈ। ਇਕ ਵਿਅਕਤੀ ਰੋਟੀ ਖਾ ਰਿਹਾ ਸੀ। ਉਹ ਰੋਟੀ ਦੀ ਬੁਰਕੀ ਤੋੜਦਾ ਤੇ ਰੋਟੀ 'ਤੇ ਹੀ ਘਸਾ ਕੇ ਆਪਣੇ ਮੂੰਹ 'ਚ ਪਾ ਲੈਂਦਾ ਹਾਲਾਂਕਿ ਰੋਟੀ ਉਤੇ ਕੁਛ ਵੀ ਨਹੀਂ ਸੀ। ਇਸ 'ਤੇ ਦੂਸਰੇ ਵਿਅਕਤੀ ਨੇ ਉਸਨੂੰ ਪੁੱਛਿਆ ਕਿ ਤੂੰ ਇਹ ਕੀ ਕਰ ਰਿਹਾ ਹੈਂ? ਪਹਿਲੇ ਵਿਅਕਤੀ ਨੇ ਜਵਾਬ ਵਿਚ ਕਿਹਾ ਕਿ ਉਹ ਇਹ ਫਰਜ਼ ਕਰਕੇ ਬੁਰਕੀ ਘਸਾ ਰਿਹਾ ਹੈ ਕਿ ਰੋਟੀ 'ਤੇ ਚਟਣੀ ਪਈ ਹੋਈ ਹੈ। ਇਸਤੇ ਦੂਸਰੇ ਵਿਅਕਤੀ ਨੇ ਉਸਨੂੰ ਕਿਹਾ ਕਿ ਭਲੇਮਾਣਸਾ ਜੇ ਫਰਜ਼ ਹੀ ਕਰਨਾ ਸੀ ਤਾਂ ਤੂੰ ਇਹ ਕਿਉਂ ਨਹੀਂ ਕਰ ਲਿਆ ਕਿ ਰੋਟੀ 'ਤੇ ਮੀਟ ਪਿਆ ਹੋਇਆ ਹੈ। ਉਸਦਾ ਭਾਵ ਸੀ ਕਿ ਕਲਪਨਾ ਕਰ ਲੈਣ ਨਾਲ ਹਕੀਕਤ ਨਹੀਂ ਬਦਲਦੀ। ਦੂਸਰੀ ਗੱਲ ਇਹ ਹੈ ਕਿ ਮਨੁੱਖ ਆਪਣੇ ਕਲਪਿਤ ਵਿਚਾਰਾਂ ਤੋਂ ਤੁਰਕੇ ਸਮਾਜਕ ਤਬਦੀਲੀ 'ਚ ਸਹੀ ਰੋਲ ਨਹੀਂ ਨਿਭਾ ਸਕਦਾ ਬਲਕਿ ਉਸਨੂੰ ਸਮਾਜ ਦੀਆਂ ਠੋਸ ਹਕੀਕਤਾਂ ਤੋਂ ਹੀ ਤੁਰਨਾ ਪਵੇਗਾ। ਇਸਦੀ ਸਪਸ਼ਟਤਾ ਲਈ ਆਪਾਂ ਫੇਰ ਕੁਕੜੀ ਦੀ ਮਿਸਾਲ ਲੈਂਦੇ ਹਾਂ। ਕੁਕੜੀ ਨੂੰ ਪੱਥਰ ਦੇ ਗੀਟੇ ਰੱਖ ਕੇ ਉਸਤੇ ਬਿਠਾ ਦਿਓ ਤਾਂ ਉਹ ਕਦੇ ਵੀ ਚੂਚੇ ਨਹੀਂ ਕੱਢ ਸਕੇਗੀ। ਬਿਲਕੁਲ ਇਹੀ ਨਿਯਮ ਮਨੁੱਖੀ ਰੋਲ 'ਤੇ ਢੁਕਦਾ ਹੈ। ਮਨੁੱਖੀ ਰੋਲ ਵੀ ਫਿਰ ਹੀ ਠੀਕ ਸਿੱਟੇ ਕੱਢ ਸਕਦਾ ਹੁੰਦਾ ਹੈ ਜੇਕਰ ਮਨੁੱਖ ਸਮਾਜਕ ਖੇਤਰ ਦੇ ਨਿਯਮਾਂ ਨੂੰ ਠੀਕ ਤਰ੍ਹਾਂ ਜਾਣ ਕੇ ਉਸ ਨਾਲ ਮੇਲ ਖਾਂਦੇ ਤੇ ਮੇਚ ਆਉਂਦੇ ਠੀਕ ਵਿਚਾਰ ਬਣਾਉਂਦਿਆਂ ਚੇਤੰਨ ਯਤਨ ਜੁਟਾਵੇ।

### *ਪ੍ਰਮੁੱਖ ਸਿੱਟੇ:-*

*1.ਮਨੁੱਖੀ ਮਨ ਤੋਂ ਬਾਹਰ ਮੌਜੂਦ ਸਾਰੀ ਸ੍ਰਿਸ਼ਟੀ ਅੰਦਰ ਵਾਪਰਦੇ ਸਾਰੇ ਪਦਾਰਥਕ ਵਰਤਾਰਿਆਂ ਨੂੰ ਸਦਾ ਗਤੀ-ਸ਼ੀਲ ਦੇਖਣਾ, ਇਨ੍ਹਾਂ ਨੂੰ ਆਪਣੇ ਇਕ ਨਿਸ਼ਚਿਤ ਨਿਯਮਾਂ ਤਹਿਤ ਗਤੀ-ਸ਼ੀਲ ਹੋਣਾ ਦੇਖਣਾ, ਅਤੇ ਇਸ 'ਤੇ ਹਾਸਲ ਹਾਲਤਾਂ ਅਨੁਸਾਰ ਆਪਣੇ ਵਿਚਾਰ ਬਣਾਉਂਦਿਆਂ ਤਬਦੀਲੀ ਲਈ ਸਰਗਰਮ ਰੋਲ ਨੂੰ ਸਮਝਣਾ ਹੀ ਵਿਗਿਆਨਕ ਦ੍ਰਿਸ਼ਟੀਕੋਣ ਹੈ।*

*2.ਕਿਸੇ ਇੱਕ ਵਿਗਿਆਨਕ ਖੇਤਰ ਦੇ ਤਜਰਬੇ ਦੇ ਆਧਾਰ 'ਤੇ ਮਨੁੱਖ ਦਾ ਦ੍ਰਿਸ਼ਟੀਕੋਣ ਵਿਗਿਆਨਕ ਨਹੀਂ ਬਣਦਾ, ਸੋ ਇਹ ਜ਼ਰੂਰੀ ਹੈ ਕਿ ਉਹ ਸ੍ਰਿਸ਼ਟੀ ਦੇ ਹਰ ਖੇਤਰ ਨੂੰ ਸਮਝਣ ਲਈ ਇਸ 'ਤੇ ਵਿਗਿਆਨਕ ਦ੍ਰਿਸ਼ਟੀਕੋਣ ਅਪਣਾਵੇ ਅਤੇ ਅਮਲ ਕਰੇ।*

*3 ਮਨੁੱਖ ਆਪਣੇ ਸਮਾਜੀ ਅਮਲ ਤੋਂ ਸਿਖਦਾ ਹੋਇਆ ਸਿੱਟੇ ਕੱਢਦਾ ਰਹਿੰਦਾ ਹੈ, ਆਪਣੇ ਅਮਲ ਵਿਚੋਂ ਕੁੱਝ ਮਨੌਤਾਂ ਬਣਾਕੇ ਉਸਨੂੰ ਅਮਲ ਵਿਚ ਲਾਗੂ ਕਰਦਾ ਹੈ, ਪਰਖ ਵਿਚ ਠੀਕ ਸਾਬਤ ਹੋਣ 'ਤੇ ਉਸਨੂੰ ਸਿਧਾਂਤਕ ਦਰਜਾ ਦਿੰਦਾ ਹੈ, ਫਿਰ ਸਿਧਾਂਤ ਨੂੰ ਅਮਲ ਵਿਚ ਲਾਗੂ ਕਰਦਾ ਹੈ ਤੇ ਜੇਕਰ ਕੋਈ ਊਣਤਾਈਆਂ ਹੋਣ ਤਾਂ ਉਨ੍ਹਾਂ ਨੂੰ ਦੂਰ ਕਰਦਿਆਂ ਉਸ 'ਚ ਵਾਧਾ ਕਰਦਾ ਜਾਂਦਾ ਹੈ। ਇਸੇ ਚਕਰਦਾਰ ਪ੍ਰਕ੍ਰਿਆ ਰਾਹੀਂ ਉਹ ਆਪਣੇ ਗਿਆਨ ਦਾ ਭੰਡਾਰ ਵਧਾਉਂਦਾ ਜਾਂਦਾ ਹੈ। ਇਸ ਨੂੰ ਲੈਨਿਨ ਨੇ ਇਉਂ ਬਿਆਨ ਕੀਤਾ ਹੈ,"ਜਿਉਂਦੇ ਪ੍ਰਤੱਖ ਗਿਆਨ ਤੋਂ ਅਮੂਰਤ ਚਿੰਤਨ ਤਕ ਅਤੇ ਇਸਦੇ ਅਮਲ ਤਕ - ਅਜਿਹਾ ਹੈ ਸਚ ਦੇ ਬੋਧ ਦਾ ਦਵੰਦਵਾਦੀ ਰਾਹ।"*

*ਇਸ ਪਦਾਰਥਵਾਦੀ ਵਿਰੋਧ-ਵਿਕਾਸੀ ਦ੍ਰਿਸ਼ਟੀਕੋਣ ਨੂੰ ਕਾਮਰੇਡ ਲੈਨਿਨ ਨੇ ਇਉਂ ਗੁਰਬੰਦ ਕੀਤਾ ਹੈ:"ਜਿਉਂਦੇ ਪ੍ਰਤੱਖ ਗਿਆਨ ਤੋਂ ਅਮੂਰਤ ਚਿੰਤਨ ਵੱਲ ਅਤੇ ਇਸਤੋਂ ਅਮਲ ਵੱਲ-ਅਜਿਹਾ ਹੈ ਸੱਚ ਦੇ ਬੋਧ ਦਾ ਦਵੰਦਵਾਦੀ ਰਾਹ।" ਬੱਸ ਇਹੀ ਦ੍ਰਿਸ਼ਟੀਕੋਣ ਹੈ ਜਿਸ ਰਾਹੀਂ ਸੰਸਾਰ ਦੇ ਹਰ ਵਰਤਾਰੇ ਨੂੰ ਸਮਝਿਆ-ਬੁੱਝਿਆ ਜਾ ਸਕਦਾ ਹੈ। ਇਸ ਨੂੰ ਛੱਡਕੇ ਹੋਰ ਕਿਸੇ ਵੀ ਤਰ੍ਹਾਂ ਦਾ ਦ੍ਰਿਸ਼ਟੀਕੋਣ ਅਪਨਾਉਣ ਵਾਲਾ ਵਿਅਕਤੀ ਅਧਿਆਤਮਵਾਦ ਦੀ ਦਲਦਲ ਵਿਚ ਖੁੱਭ ਜਾਣ ਲਈ ਸਰਾਪਿਆ ਹੋਇਆ ਹੈ।*

# "ਮੈਂ ਧਰਮ ਅਤੇ ਕਰਮਕਾਂਡ ਦੇ ਵਿਰੁੱਧ ਹਾਂ"

...ਤਸਲੀਮਾ ਨਸਰੀਨ

ਪ੍ਰਸ਼ਨ: ਤੁਹਾਡੇ ਖਿਲਾਫ ਸਭ ਤੋਂ ਵੱਡਾ ਦੋਸ਼ ਹੈ ਕਿ ਤੁਹਾਡਾ ਬਹੁਚਰਚਿਤ ਨਾਵਲ "ਲੱਜਾ" ਭਾਰਤ ਦੇ ਹਿੰਦੂ ਰਾਸ਼ਟਰਵਾਦ ਦੇ ਝੰਡਾ-ਬਰਦਾਰਾਂ ਦਾ ਸਰਵਸ੍ਰੇਸ਼ਟ ਹਥਿਆਰ ਬਣ ਗਿਆ ਹੈ। ਫਾਸ਼ਿਸ਼ਟ ਤਾਕਤਾਂ ਦੇ ਖਿਲਾਫ ਤੁਸੀਂ ਖਾਮੋਸ਼ ਹੋ। ਤੁਹਾਡਾ ਜਹਾਦ ਸਿਰਫ ਇਸਲਾਮ ਦੇ ਖਿਲਾਫ ਹੈ। ਕਮਿਊਨਿਸਟ ਭੀ ਤੁਹਾਡਾ ਇਸ ਲਈ ਵਿਰੋਧ ਕਰਦੇ ਹਨ।

ਉੱਤਰ: ਕੀ ਕਮਿਊਨਿਸਟ ਇਸਲਾਮ-ਪੰਥੀ ਹਨ? ਕਮਿਊਨਿਸਟਾਂ ਨੂੰ ਤਾਂ ਨਾਸਤਿਕ ਹੋਣਾ ਚਾਹੀਦਾ ਹੈ। ਮਾਰਕਸਵਾਦ ਧਰਮ ਨੂੰ ਅਫੀਮ ਕਹਿੰਦਾ ਹੈ। ਮਾਰਕਸਵਾਦੀ ਧਰਮ ਦੇ ਪੱਖ ਵਿਚ ਕਿਉਂ ਖੜ੍ਹੇ ਹੁੰਦੇ ਹਨ? ਮੈਂ ਹਰ ਤਰ੍ਹਾਂ ਦੇ ਧਰਮ, ਹਰ ਤਰ੍ਹਾਂ ਦੇ ਕਰਮਕਾਂਡਾਂ ਦੇ ਖਿਲਾਫ ਹਾਂ। ਮੈਂ ਦੁਨੀਆਂ ਭਰ ਵਿਚ ਘੱਟ ਗਿਣਤੀਆਂ 'ਤੇ ਹੋਣ ਵਾਲੇ ਅੱਤਿਆਚਾਰਾਂ ਦੇ ਖਿਲਾਫ ਹਾਂ। ਫਾਸ਼ਿਜ਼ਮ ਅਤੇ ਫਿਰਕਾਪ੍ਰਸਤੀ ਦੇ ਵਿਰੁੱਧ ਹਾਂ।

ਪ੍ਰਸ਼ਨ: ਇਸਲਾਮ ਧਰਮ ਅਤੇ ਮੁਸਲਿਮ ਸਮਾਜ ਵਿਚ "ਲੱਜਾ" ਨੂੰ ਲੈ ਕੇ ਬਹੁਤ ਜ਼ਿਆਦਾ ਵਿਵਾਦ ਹੈ। ਮੌਤ ਦੇ ਫਤਵੇ ਭੀ ਇਸ ਲਈ ਹਨ। ਪਰ ਸਹੀ ਮਾਅਨੇ ਵਿਚ ਤਾਂ ਤੁਹਾਡਾ ਵਿਰੋਧ ਸਿਰਫ ਵਿਰੋਧ ਈ ਨਹੀਂ ਹੈ। ਤੁਸੀਂ ਬੰਗਲਾਦੇਸ਼ ਅਤੇ ਮੁਸਲਿਮ ਸਮਾਜ ਦੇ ਮੌਜੂਦਾ ਹਾਲਾਤ ਵਿਚ ਬਦਲਾਅ ਚਾਹੁੰਦੇਹੋ। ਕੀ ਤੁਹਾਨੂੰ ਇਹ ਨਹੀਂ ਲਗਦਾ ਕਿ ਤੁਹਾਡੇ ਪੱਖ ਨੂੰ ਠੀਕ ਢੰਗ ਨਾਲ ਪੇਸ਼ ਨਹੀਂ ਕੀਤਾ ਗਿਆ?

ਉੱਤਰ: ਬੰਗਲਾਦੇਸ਼ ਵਿਚ ਮੈਂ ਇਸਲਾਮ ਦਾ ਭਿਅੰਕਰ ਰੂਪ ਦੇਖਿਆ ਹੈ। ਇਸਲਾਮ ਉਥੇ ਰਾਜਸੱਤਾ ਦਾ ਸਭ ਤੋਂ ਕਾਰਗਰ ਹਥਿਆਰ ਹੈ। ਇਸਲਾਮ ਵਿਚ ਵਿਅਕਤੀ ਸੁਤੰਤਰਤਾ ਦੀ ਪਾਬੰਦੀ ਹੈ। ***ਇਸਲਾਮੀ ਵਿਵਸਥਾ ਦੇ ਕਾਰਨ ਹੀ ਬੰਗਲਾਦੇਸ਼ ਵਿਚ ਔਰਤਾਂ ਨੂੰ ਆਮ ਮਨੁੱਖੀ ਅਧਿਕਾਰ ਹਾਸਿਲ ਨਹੀਂ ਹਨ।*** ਧਰਮ ਆਧਾਰਤ ਫਿਰਕੂ ਰਾਜਨੀਤੀ ਦੇ ਕਾਰਨ ਹੀ ਘੱਟ ਗਿਣਤੀਆਂ ਤੇ ਅਮਨੁੱਖੀ ਅਤੇ ਜ਼ਾਲਮਾਨਾ ਅੱਤਿਆਚਾਰ ਹੁੰਦੇ ਹਨ। ਇਸੇ ਸੱਚ ਨੂੰ ਇਸਲਾਮ ਦਾ ਵਿਰੋਧ ਮੰਨ ਲਿਆ ਗਿਆ ਹੈ। ਮੈਂ ਕਿਸੇ ਹੋਰ ਧਰਮ ਨੂੰ ਵੀ ਪਸੰਦ ਨਹੀਂ ਕਰਦੀ। ਮੈਂ ਜਿਸ ਸਮਾਜ ਵਿਚ ਰਹਿੰਦੀ ਹਾਂ, ਜਿਸ ਦੇਸ਼ ਵਿਚ ਰਹੀ ਹਾਂ, ਉਸ ਬਾਰੇ ਇਮਾਨਦਾਰੀ ਨਾਲ ਲਿਖਿਆ ਹੈ ਅਤੇ ਕੁੱਝ ਵੀ ਨਹੀਂ ਛੁਪਾਇਆ। ਆਪਣੇ ਬਚਾਅ ਬਾਰੇ ਕਦੇ ਨਹੀਂ ਸੋਚਿਆ। ਇਹ ਮੇਰਾ ਅਪਰਾਧ ਹੈ।

ਪ੍ਰਸ਼ਨ: ਕੀ "ਲੱਜਾ" ਮਰਦ ਵਿਰੋਧੀ ਰਚਨਾ ਹੈ?

ਉੱਤਰ: ਮੈਂ ਸਿਰਫ ਸੱਚ ਲਿਖਿਆ ਹੈ। ਇਹ ਸੱਚ ਪੁਰਸ਼-ਤੰਤਰ ਦੇ ਖਿਲਾਫ ਹੈ। ਮਰਦ ਦੇ ਖਿਲਾਫ ਇਹ ਬਗਾਵਤ ਪੱਛਮ ਦੀ ਨਕਲ ਨਹੀਂ ਹੈ। ਮੈਂ "ਵੂਮੈਨਜ਼ ਲਿਬ" ਤੋਂ ਪ੍ਰਭਾਵਿਤ ਨਹੀਂ ਹਾਂ। ਇਹ ਲੜਾਈ ਕੋਈ ਨਵੀਂ ਲੜਾਈ ਨਹੀਂ ਹੈ ਪਰ ***ਇਸਤਰੀ ਅਧਿਕਾਰ ਦੀ ਇਸ ਲੜਾਈ ਦੇ ਕਾਰਨ ਹੀ ਮੇਰੇ*** ਖਿਲਾਫ ਮੌਤ ਦੇ ਫਤਵੇ ਹਨ। ਮੈਂ ਸਿਰਫ ਕਰਮ ਦੀ ਵਜਾਹ ਨਾਲ ਉਤਪੀੜਤ ਇਕ ਨਾਰੀ ਹਾਂ। ਮੈਂ ਧਰਮ ਦੇ ਖਿਲਾਫ ਇਕ ਜਹਾਦ ਛੇੜਿਆ ਹੈ। ਫਰਕ ਇਹ ਹੈ, ਸਾਰੇ ਲੋਕ ਹਕੀਕਤ ਜਾਣਦੇ ਹਨ ਪਰ ਧਰਮ ਦੇ ਖਿਲਾਫ ਕੋਈ ਨਹੀਂ ਬੋਲਦਾ।...ਮੈਂ ਲਿਖਿਆ ਹੈ ਅਤੇ ਲਿਖਦੀ ਰਹੂੰਗੀ। ***ਜਦ ਤਕ ਧਰਮ ਦੀ ਹੋਂਦ ਰਹੇਗੀ, ਨਾਰੀ ਦੀ ਮੁਕਤੀ ਨਹੀਂ ਹੈ।*** ਦਲਿਤਾਂ ਦੀ ਮੁਕਤੀ ਨਹੀਂ ਹੈ...ਮਨੁੱਖ ਦੀ ਮੁਕਤੀ ਲਈ ਧਰਮ ਦਾ ਅਲੋਪ ਹੋਣਾ ਜ਼ਰੂਰੀ ਹੈ। ਧਰਮ ਮਨੁੱਖੀ ਅਧਿਕਾਰਾਂ ਦੇ ਵਿਰੁੱਧ ਹੈ।

ਪ੍ਰਸ਼ਨ: ਤੁਸੀਂ ਦਲਿਤਾਂ ਦੀ ਗੱਲ ਛੇੜੀ ਹੈ, ਤਾਂ ਕੀ ਆਪ ਦਲਿਤ ਅੰਦੋਲਨ ਦੇ ਪੱਖ ਵਿਚ ਹੋ?

ਉੱਤਰ: ਹਾਂ, ਮੈਂ ਦਲਿਤਾਂ ਦੇ ਪੱਖ ਵਿਚ ਹਾਂ। ***ਇਸਤਰੀ ਵੀ ਦਲਿਤ ਹੈ। ਇਸਤਰੀ ਦੀ ਕੋਈ ਜਾਤੀ ਨਹੀਂ ਹੁੰਦੀ। ਉਸਦਾ ਕੋਈ ਧਰਮ ਨਹੀਂ ਹੁੰਦਾ। ਉਹ ਸਮਾਜ ਨੇ ਸਿਰਫ ਇਸਤੇਮਾਲ ਕਰਨ ਵਾਲੀ ਵਸਤੂ ਬਣਾਈ ਹੋਈ ਹੈ। ਕਿਉਂਕਿ ਧਰਮ ਨੇ ਹੀ ਉਸਦੇ ਇਸਤੇਮਾਲ ਦੀ ਵਿਵਸਥਾ ਕੀਤੀ ਹੈ, ਇਸ ਲਈ ਮੈਂ ਨਾਸਤਕ ਹਾਂ।*** ਧਰਮ ਦੇ ਖਿਲਾਫ ਹਾਂ। ਧਰਮ ਨਾਲ ਮਜ਼ਬੂਤ ਹੁੰਦਾ ਹੈ ਮਰਦ-ਪ੍ਰਧਾਨ ਸਮਾਜ। ਮੈਂ ਪੁਰਸ਼ਾਂ ਦੇ ਖਿਲਾਫ ਨਹੀਂ ਹਾਂ। ਦਲਿਤਾਂ ਤੇ ਹਮਲੇ, ਅੱਤਿਆਚਾਰ ਭੀ ਧਾਰਮਿਕ ਕਾਰਨਾਂ ਕਰਕੇ ਹੁੰਦੇ ਹਨ। ਧਰਮ ਦੇ ਕਾਰਨ ਹੀ ਉਹ ਦਲਿਤ ਹਨ....

ਹਿੰਦੀ ਮੈਗਜ਼ੀਨ "ਸਮਾਂਨੰਤਰ" ਜੂਨ,2002,
ਵਿਚੋਂ ਧੰਨਵਾਦ ਸਹਿਤ।

ਪੇਸ਼ਕਸ਼:ਬਲਬੀਰ ਚੰਦ ਲੌਂਗੋਵਾਲ

"ਮੈਂ ਧਰਮ ਅਤੇ ਕਰਮਕਾਂਡ ਦੇ ਵਿਰੁੱਧ ਹਾਂ"

ਤਸਲੀਮਾ ਨਸਰੀਨ

ਪ੍ਰਸ਼ਨ: ਤੁਹਾਡੇ ਖਿਲਾਫ ਸਭ ਤੋਂ ਵੱਡਾ ਦੋਸ਼ ਹੈ ਕਿ ਤੁਹਾਡਾ ਬਹੁਚਰਚਿਤ ਨਾਵਲ "ਲੱਜਾ" ਭਾਰਤ ਦੇ ਹਿੰਦੂ ਰਾਸ਼ਟਰਵਾਦ ਦੇ ਝੰਡਾ-ਬਰਦਾਰਾਂ ਦਾ ਸਰਵਸ੍ਰੇਸ਼ਟ ਹਥਿਆਰ ਬਣ ਗਿਆ ਹੈ। ਫਾਸ਼ਿਸ਼ਟ ਤਾਕਤਾਂ ਦੇ ਖਿਲਾਫ ਤੁਸੀਂ ਖਾਮੋਸ਼ ਹੋ। ਤੁਹਾਡਾ ਜਹਾਦ ਸਿਰਫ ਇਸਲਾਮ ਦੇ ਖਿਲਾਫ ਹੈ। ਕਮਿਊਨਿਸਟ ਭੀ ਤੁਹਾਡਾ ਇਸ ਲਈ ਵਿਰੋਧ ਕਰਦੇ ਹਨ।

ਉੱਤਰ: ਕੀ ਕਮਿਊਨਿਸਟ ਇਸਲਾਮ-ਪੰਥੀ ਹਨ? ਕਮਿਊਨਿਸਟਾਂ ਨੂੰ ਤਾਂ ਨਾਸਤਿਕ ਹੋਣਾ ਚਾਹੀਦਾ ਹੈ। ਮਾਰਕਸਵਾਦ ਧਰਮ ਨੂੰ ਅਫੀਮ ਕਹਿੰਦਾ ਹੈ। ਮਾਰਕਸਵਾਦੀ ਧਰਮ ਦੇ ਪੱਖ ਵਿਚ ਕਿਉਂ ਖੜ੍ਹੇ ਹੁੰਦੇ ਹਨ? ਮੈਂ ਹਰ ਤਰ੍ਹਾਂ ਦੇ ਧਰਮ, ਹਰ ਤਰ੍ਹਾਂ ਦੇ ਕਰਮਕਾਂਡਾਂ ਦੇ ਖਿਲਾਫ ਹਾਂ। ਮੈਂ ਦੁਨੀਆਂ ਭਰ ਵਿਚ ਘੱਟ ਗਿਣਤੀਆਂ 'ਤੇ ਹੋਣ ਵਾਲੇ ਅੱਤਿਆਚਾਰਾਂ ਦੇ ਖਿਲਾਫ ਹਾਂ। ਫਾਸ਼ਿਜ਼ਮ ਅਤੇ ਫਿਰਕਾਪ੍ਰਸਤੀ ਦੇ ਵਿਰੁੱਧ ਹਾਂ।

ਪ੍ਰਸ਼ਨ: ਇਸਲਾਮ ਧਰਮ ਅਤੇ ਮੁਸਲਿਮ ਸਮਾਜ ਵਿਚ "ਲੱਜਾ" ਨੂੰ ਲੈ ਕੇ ਬਹੁਤ ਜ਼ਿਆਦਾ ਵਿਵਾਦ ਹੈ। ਮੌਤ ਦੇ ਫਤਵੇ ਭੀ ਇਸ ਲਈ ਹਨ। ਪਰ ਸਹੀ ਮਾਅਨੇ ਵਿਚ ਤਾਂ ਤੁਹਾਡਾ ਵਿਰੋਧ ਸਿਰਫ ਵਿਰੋਧ ਈ ਨਹੀਂ ਹੈ। ਤੁਸੀਂ ਬੰਗਲਾਦੇਸ਼ ਅਤੇ ਮੁਸਲਿਮ ਸਮਾਜ ਦੇ ਮੌਜੂਦਾ ਹਾਲਾਤ ਵਿਚ ਬਦਲਾਅ ਚਾਹੁੰਦੇਹੋ। ਕੀ ਤੁਹਾਨੂੰ ਇਹ ਨਹੀਂ ਲਗਦਾ ਕਿ ਤੁਹਾਡੇ ਪੱਖ ਨੂੰ ਠੀਕ ਢੰਗ ਨਾਲ ਪੇਸ਼ ਨਹੀਂ ਕੀਤਾ ਗਿਆ?

ਉੱਤਰ: ਬੰਗਲਾਦੇਸ਼ ਵਿਚ ਮੈਂ ਇਸਲਾਮ ਦਾ ਭਿਅੰਕਰ ਰੂਪ ਦੇਖਿਆ ਹੈ। ਇਸਲਾਮ ਉਥੇ ਰਾਜਸੱਤਾ ਦਾ ਸਭ ਤੋਂ ਕਾਰਗਰ ਹਥਿਆਰ ਹੈ। ਇਸਲਾਮ ਵਿਚ ਵਿਅਕਤੀ ਸੁਤੰਤਰਤਾ ਦੀ ਪਾਬੰਦੀ ਹੈ। ***ਇਸਲਾਮੀ ਵਿਵਸਥਾ ਦੇ ਕਾਰਨ ਹੀ ਬੰਗਲਾਦੇਸ਼ ਵਿਚ ਔਰਤਾਂ ਨੂੰ ਆਮ ਮਨੁੱਖੀ ਅਧਿਕਾਰ ਹਾਸਿਲ ਨਹੀਂ ਹਨ।*** ਧਰਮ ਆਧਾਰਤ ਫਿਰਕੂ ਰਾਜਨੀਤੀ ਦੇ ਕਾਰਨ ਹੀ ਘੱਟ ਗਿਣਤੀਆਂ ਤੇ ਅਮਨੁੱਖੀ ਅਤੇ ਜ਼ਾਲਮਾਨਾ ਅੱਤਿਆਚਾਰ ਹੁੰਦੇ ਹਨ। ਇਸੇ ਸੱਚ ਨੂੰ ਇਸਲਾਮ ਦਾ ਵਿਰੋਧ ਮੰਨ ਲਿਆ ਗਿਆ ਹੈ। ਮੈਂ ਕਿਸੇ ਹੋਰ ਧਰਮ ਨੂੰ ਵੀ ਪਸੰਦ ਨਹੀਂ ਕਰਦੀ। ਮੈਂ ਜਿਸ ਸਮਾਜ ਵਿਚ ਰਹਿੰਦੀ ਹਾਂ, ਜਿਸ ਦੇਸ਼ ਵਿਚ ਰਹੀ ਹਾਂ, ਉਸ ਬਾਰੇ ਇਮਾਨਦਾਰੀ ਨਾਲ ਲਿਖਿਆ ਹੈ ਅਤੇ ਕੁੱਝ ਵੀ ਨਹੀਂ ਛੁਪਾਇਆ। ਆਪਣੇ ਬਚਾਅ ਬਾਰੇ ਕਦੇ ਨਹੀਂ ਸੋਚਿਆ। ਇਹ ਮੇਰਾ ਅਪਰਾਧ ਹੈ।

ਪ੍ਰਸ਼ਨ: ਕੀ "ਲੱਜਾ" ਮਰਦ ਵਿਰੋਧੀ ਰਚਨਾ ਹੈ?

ਉੱਤਰ: ਮੈਂ ਸਿਰਫ ਸੱਚ ਲਿਖਿਆ ਹੈ। ਇਹ ਸੱਚ ਪੁਰਸ਼-ਤੰਤਰ ਦੇ ਖਿਲਾਫ ਹੈ। ਮਰਦ ਦੇ ਖਿਲਾਫ ਇਹ ਬਗਾਵਤ ਪੱਛਮ ਦੀ ਨਕਲ ਨਹੀਂ ਹੈ। ਮੈਂ "ਵੂਮੈਨਜ਼ ਲਿਬ" ਤੋਂ ਪ੍ਰਭਾਵਿਤ ਨਹੀਂ ਹਾਂ। ਇਹ ਲੜਾਈ ਕੋਈ ਨਵੀਂ ਲੜਾਈ ਨਹੀਂ ਹੈ ਪਰ ***ਇਸਤਰੀ ਅਧਿਕਾਰ ਦੀ ਇਸ ਲੜਾਈ ਦੇ ਕਾਰਨ ਹੀ ਮੇਰੇ*** ਖਿਲਾਫ ਮੌਤ ਦੇ ਫਤਵੇ ਹਨ। ਮੈਂ ਸਿਰਫ ਕਰਮ ਦੀ ਵਜਾਹ ਨਾਲ ਉਤਪੀੜਤ ਇਕ ਨਾਰੀ ਹਾਂ। ਮੈਂ ਧਰਮ ਦੇ ਖਿਲਾਫ ਇਕ ਜਹਾਦ ਛੇੜਿਆ ਹੈ। ਫਰਕ ਇਹ ਹੈ, ਸਾਰੇ ਲੋਕ ਹਕੀਕਤ ਜਾਣਦੇ ਹਨ ਪਰ ਧਰਮ ਦੇ ਖਿਲਾਫ ਕੋਈ ਨਹੀਂ ਬੋਲਦਾ।...ਮੈਂ ਲਿਖਿਆ ਹੈ ਅਤੇ ਲਿਖਦੀ ਰਹੂੰਗੀ। ***ਜਦ ਤਕ ਧਰਮ ਦੀ ਹੋਂਦ ਰਹੇਗੀ, ਨਾਰੀ ਦੀ ਮੁਕਤੀ ਨਹੀਂ ਹੈ।*** ਦਲਿਤਾਂ ਦੀ ਮੁਕਤੀ ਨਹੀਂ ਹੈ...ਮਨੁੱਖ ਦੀ ਮੁਕਤੀ ਲਈ ਧਰਮ ਦਾ ਅਲੋਪ ਹੋਣਾ ਜ਼ਰੂਰੀ ਹੈ। ਧਰਮ ਮਨੁੱਖੀ ਅਧਿਕਾਰਾਂ ਦੇ ਵਿਰੁੱਧ ਹੈ।

ਪ੍ਰਸ਼ਨ: ਤੁਸੀਂ ਦਲਿਤਾਂ ਦੀ ਗੱਲ ਛੇੜੀ ਹੈ, ਤਾਂ ਕੀ ਆਪ ਦਲਿਤ ਅੰਦੋਲਨ ਦੇ ਪੱਖ ਵਿਚ ਹੋ?

ਉੱਤਰ: ਹਾਂ, ਮੈਂ ਦਲਿਤਾਂ ਦੇ ਪੱਖ ਵਿਚ ਹਾਂ। ***ਇਸਤਰੀ ਵੀ ਦਲਿਤ ਹੈ। ਇਸਤਰੀ ਦੀ ਕੋਈ ਜਾਤੀ ਨਹੀਂ ਹੁੰਦੀ। ਉਸਦਾ ਕੋਈ ਧਰਮ ਨਹੀਂ ਹੁੰਦਾ। ਉਹ ਸਮਾਜ ਨੇ ਸਿਰਫ ਇਸਤੇਮਾਲ ਕਰਨ ਵਾਲੀ ਵਸਤੂ ਬਣਾਈ ਹੋਈ ਹੈ। ਕਿਉਂਕਿ ਧਰਮ ਨੇ ਹੀ ਉਸਦੇ ਇਸਤੇਮਾਲ ਦੀ ਵਿਵਸਥਾ ਕੀਤੀ ਹੈ, ਇਸ ਲਈ ਮੈਂ ਨਾਸਤਕ ਹਾਂ।*** ਧਰਮ ਦੇ ਖਿਲਾਫ ਹਾਂ। ਧਰਮ ਨਾਲ ਮਜ਼ਬੂਤ ਹੁੰਦਾ ਹੈ ਮਰਦ-ਪ੍ਰਧਾਨ ਸਮਾਜ। ਮੈਂ ਪੁਰਸ਼ਾਂ ਦੇ ਖਿਲਾਫ ਨਹੀਂ ਹਾਂ। ਦਲਿਤਾਂ ਤੇ ਹਮਲੇ, ਅੱਤਿਆਚਾਰ ਭੀ ਧਾਰਮਿਕ ਕਾਰਨਾਂ ਕਰਕੇ ਹੁੰਦੇ ਹਨ। ਧਰਮ ਦੇ ਕਾਰਨ ਹੀ ਉਹ ਦਲਿਤ ਹਨ....

ਹਿੰਦੀ ਮੈਗਜ਼ੀਨ "ਸਮਾਂਨੰਤਰ" ਜੂਨ,2002,
ਵਿਚੋਂ ਧੰਨਵਾਦ ਸਹਿਤ।

ਪੇਸ਼ਕਸ਼:ਬਲਬੀਰ ਚੰਦ ਲੌਂਗੋਵਾਲ

...ਸਫਾ 5 ਦੀ ਬਾਕੀ

ਕਾਨੂੰਨ ਮਾਨਤਾ ਦਿੰਦਾ ਹੈ, ਪ੍ਰੰਤੂ ਇਸ ਵਿਧੀ ਨਾਲ ਦੋਸ਼ੀ ਲੱਭਿਆ ਜਾ ਸਕੇ, ਇਹ ਜ਼ਰੂਰੀ ਨਹੀਂ। ਉਦਾਹਰਣ ਵਜੋਂ ਇਹ ਘਰੇਲੂ ਬਰਤਨ ਨੂੰ ਘਰਦੇ ਸਾਰੇ ਜੀਅ ਵਰਤਦੇ ਹਨ ਪਰ ਕਿਸੇ ਖਾਸ ਮੌਕੇ ਉਹ ਕਿਸਨੇ ਇਧਰ-ਉਧਰ ਕੀਤਾ, ਇਸ ਬਾਰੇ ਫਿੰਗਰ ਪ੍ਰਿੰਟ ਸਾਰੇ ਸਬੰਧਿਤ ਵਸਤ ਨਾਲ ਲੱਗੇ ਹੱਥਾਂ ਬਾਰੇ ਦੱਸ ਦੇਣਗੇ, ਪਰ ਅਸਲ ਦੋਸ਼ੀ ਕੌਣ ਹੈ, ਇਸ ਬਾਰੇ ਤੁਹਾਨੂੰ ਹੋਰ ਤੱਥ ਵੀ ਲੱਭਣੇ ਪੈਣਗੇ। ਕੋਈ ਚਲਾਕ ਦੋਸ਼ੀ ਦਸਤਾਨੇ ਵਗੈਰਾ ਵੀ ਪਾ ਸਕਦਾ ਹੈ। ਸੋ ਅਸੀਂ ਪੱਕ ਨਾਲ ਤਾਂ ਵਸਤ ਤੋਂ ਪ੍ਰਾਪਤ ਫਿੰਗਰ ਪ੍ਰਿੰਟ ਅਤੇ ਸੰਭਵ ਦੋਸ਼ੀ ਦੇ ਪ੍ਰਿੰਟ ਮਿਲਣ ਜਾਂ ਨਾ ਮਿਲਣ ਬਾਰੇ ਹੀ ਕਹਿ ਸਕਦੇ ਹਾਂ। ਕਈ ਕੇਸਾਂ ਵਿਚ ਇਹ ਵਿਧੀ ਸੌ ਫੀ ਸਦੀ ਨਤੀਜਾ ਵੀ ਦਿਖਾ ਸਕਦੀ ਹੈ ਉਦਾਹਰਣ ਵਜੋਂ ਜਦੋਂ ਵਿਅਕਤੀ ਕਿਸੇ ਚੀਜ਼ ਨੂੰ ਹੱਥ ਵੀ ਨਾ ਲਾਉਣ ਦਾ ਦਾਅਵਾ ਕਰਦਾ ਹੋਵੇ, ਪਰ ਉਸਦੇ ਫਿੰਗਰ ਪ੍ਰਿੰਟ ਵਸਤ ਉਪਰ ਮਿਲ ਜਾਣ।

? ਕਈ ਵਾਰ ਬੇਨਾਮੀ ਚਿੱਠੀਆਂ ਜਾਂ ਟੂਣੇ ਵਗੈਰਾ ਪ੍ਰਾਪਤ ਹੁੰਦੇ ਹਨ, ਇਸ ਵਿਚ ਫੋਰੈਸਿੰਕ ਸਾਇੰਸ ਕੀ ਸਹਾਇਤਾ ਕਰ ਸਕਦੀ ਹੈ।

- ਦੇਖੋ ਹਰ ਵਿਅਕਤੀ ਦੇ ਲਿਖਣ ਦੀ ਵਿਸ਼ੇਸ਼ ਆਦਤ ਹੁੰਦੀ ਹੈ ਭਾਵ ਹਰ ਵਿਅਕਤੀ ਅੱਖਰ ਪਾਉਣ ਲੱਗਿਆਂ ਵਿਸ਼ੇਸ਼ ਢੰਗ ਨਾਲ ਹੀ ਪਾਉਂਦਾ ਹੈ ਅਤੇ ਇਹ ਵਿਸ਼ੇਸ਼ ਢੰਗ ਛੇਤੀ ਕਰਕੇ ਬਦਲਦਾ ਨਹੀਂ ਹੈ। ਇਸੇ ਆਧਾਰ ਉਪਰ ਦੋ ਲਿਖਾਈਆਂ ਦੀ ਤੁਲਨਾ ਕਰਕੇ ਉਨ੍ਹਾਂ ਦੇ ਲੇਖਕ ਬਾਰੇ ਨਿਰਣਾ ਕੀਤਾ ਜਾਂਦਾ ਹੈ। ਇਹ ਲਿਖਾਈ ਵਾਲਾ ਢੰਗ ਫਿੰਗਰ ਪ੍ਰਿੰਟ ਜਿਨ੍ਹਾ ਵਿਗਿਆਨਕ ਤਾਂ ਨਹੀਂ ਹੈ, ਪ੍ਰੰਤੂ ਇਹ ਵੀ ਸੁੱਟ ਪਾਉਣ ਵਾਲਾ ਨਹੀਂ ਹੈ। ਅੱਜ ਕੱਲ ਫੋਰੈਸਿੰਕ ਮਾਹਿਰ ਕੇਵਲ ਅੱਖਰਾਂ ਦੀ ਬਣਾਵਟ ਹੀ ਨਹੀਂ ਸਗੋਂ ਵਰਤੀ ਸਿਆਹੀ, ਕਾਗਜ਼, ਆਦਿ ਵੀ ਵੇਖਦੇ ਹਨ। ਇਕ ਗੱਲ ਹੋਰ ਸਪਸ਼ਟ ਕਰ ਦੇਣੀ ਯੋਗ ਹੋਵੇਗੀ ਕਿ ਭਾਵੇਂ ਦੋਸ਼ੀ ਲਿਖਾਈ ਬਦਲਕੇ ਲਿਖਣ ਦੀ ਕੋਸ਼ਿਸ਼ ਕਰੇ ਅਨੁਭਵੀ ਮਾਹਿਰ ਤੋਂ ਇਹ ਗੱਲ ਛੁਪੀ ਨਹੀਂ ਰਹਿੰਦੀ ਹੈ।

? ਪਿੱਛੇ ਜਿਹੇ ਇਕ ਟੈਲੀਵੀਜ਼ਨ ਸ਼ੋਅ ਵਿਚ ਇਕ ਫੋਰੈਸਿੰਕ ਮਾਹਿਰ ਦੋ ਹੱਥਲਿਖਤਾਂ ਦੀ ਤੁਲਨਾ ਨਾਲ ਪੁਨਰਜਨਮ ਨੂੰ ਸਥਾਪਤ ਕਰ ਰਿਹਾ ਸੀ।

- ਮੈਂ ਇਹ ਟੀ.ਵੀ.ਸ਼ੋਅ ਨਹੀਂ ਵੇਖਿਆ, ਪੁਨਰਜਨਮ ਵਿਚ ਵਿਸ਼ਵਾਸ਼ ਕਿਸੇ ਵਿਅਕਤੀ ਦਾ ਵਿਸ਼ਵਾਸ਼ ਤਾਂ ਹੋ ਸਕਦਾ ਹੈ ਪ੍ਰੰਤੂ ਇਸਨੂੰ ਕੋਈ ਫੋਰੈਸਿੰਕ ਮਾਹਿਰ ਹੱਥਲਿਖਤ ਦੇ ਆਧਾਰ ਤੇ ਸਾਬਤ ਕਰੇ, ਗੱਲ ਕੁੱਝ ਜਚਦੀ ਨਹੀਂ ਹੈ ਕਿਉਂਕਿ ਇਉਂ ਤਾਂ ਫਿਰ ਅਪਰਾਧੀ ਆਪਣੀ ਲਿਖਾਈ ਕਿਸੇ ਹੋਰ ਆਤਮਾ ਵਗੈਰਾ ਦੀ ਲਿਖਾਈ ਦੱਸ ਸਕਦਾ ਹੈ ਕਿ ਉਸਨੇ ਮੇਰੇ ਤੋਂ ਜ਼ਬਰਦਸਤੀ ਲਿਖਵਾ ਲਈ ਹੈ। ਘੱਟ ਘੱਟ ਫੋਰੈਸਿੰਕ ਸਾਇੰਸ ਵਿਗਿਆਨ ਹੈ ਅਤੇ ਇਸਨੂੰ ਕਾਨੂੰਨੀ ਮਾਨਤਾ ਪ੍ਰਾਪਤ ਹੈ। ਕਿਸੇ ਤਥਾਕਥਿਤ ਫੋਰੈਸਿੰਕ ਮਾਹਿਰ ਦੇ ਅਜਿਹੇ ਦਾਅਵਿਆਂ ਨਾਲ ਤਾਂ ਵਿਗਿਆਨ ਦੀ ਥਾਂ ਵਿਸ਼ਵਾਸ਼ ਦੀ ਚੀਜ਼ ਬਣਕੇ ਰਹਿ ਜਾਵੇਗੀ।

# ਪੰਜਾਬ ਦਾ ਆਬ

..ਪ੍ਰੋ.ਸ਼ੁਭ ਪ੍ਰੇਮ



ਪੰਜਾਬ ਪੰਜ ਦਰਿਆਵਾਂ ਦੀ ਧਰਤੀ ਹੈ। ਪੰਜ ਆਬ। ਹਰ ਪੰਜਾਬੀ ਇਹ ਫਿਕਰਾ ਬੜੇ ਮਾਣ ਨਾਲ ਕਹਿੰਦਾ ਹੈ। ਜਿਸ ਧਰਤੀ ਦਾ ਨਾਂ ਹੀ ਪਾਣੀਆਂ ਦੇ ਨਾਂ 'ਤੇ ਰੱਖਿਆ ਗਿਆ ਹੋਵੇ ਉਸ ਬਾਰੇ ਇਸ ਤਰ੍ਹਾਂ ਦੀਆਂ ਗੱਲਾਂ ਸੁਨਣ ਨੂੰ ਮਿਲਣ ਕਿ ਆਉਂਦੇ 50 ਸਾਲਾਂ ਨੂੰ ਪੰਜਾਬ ਮਾਰੂਥਲ ਬਣ ਜਾਵੇਗਾ, ਜਾਂ ਮਾਲਵੇ ਦੇ ਸਾਰੇ ਪਿੰਡਾਂ ਵਿਚ ਪੀਣ ਵਾਲੇ ਪਾਣੀ ਦੀ ਅਣਹੋਂਦ, ਜਾਂ ਮੁਕਤਸਰ ਵਿਚ ਪਾਣੀ ਮੁੱਲ ਵੀ ਨਹੀਂ ਮਿਲਦਾ ਅਤੇ ਇਸੇ ਤਰ੍ਹਾਂ ਦੀਆਂ ਹਕੀਕੀ ਜਾਂ ਕਿਆਸੀਆਂ ਬਹੁਤ ਸਾਰੀਆਂ ਪੇਸ਼ੀਨਗੋਈਆਂ ਅਤੇ ਅਸਲੀ ਹਾਲਾਤ ਦਾ ਬਿਆਨ। ਇਹ ਸਾਰਾ ਕੁੱਝ ਬੜਾ ਵਿਰੋਧਾ-ਭਾਸੀ ਲਗਦਾ ਹੈ। ਅਤੇ ਨਾਲ ਇਹ ਵੀ ਪੜ੍ਹਨ,ਸੁਨਣ, ਦੇਖਣ ਵਿਚ ਆਉਂਦਾ ਹੈ ਕਿ ਪੰਜਾਬ ਦੇ ਫਲਾਣੇ ਇਲਾਕੇ ਦੇ ਪਿੰਡ ਹੜ੍ਹ ਦੀ ਮਾਰ ਹੇਠ, ਫਲਾਣੇ ਇਲਾਕੇ ਵਿਚ ਸੇਮ ਦੀ ਕਰੋਪੀ, ਪੰਜਾਬ ਦੇ ਪੰਜਾਹ ਤੋਂ ਵੱਧ ਬਲਾਕ ਗਰੇ ਏਰੀਆ ਘੋਸ਼ਿਤ ਜਿੱਥੇ ਜ਼ਮੀਨ ਹੇਠਲਾ ਪਾਣੀ ਖਤਮ ਹੋਣ ਵਾਲਾ ਹੋਵੇ ਵਗੈਰਾ ਵਗੈਰਾ। ਇਹ ਬੜਾ ਦਿਲਚਸਪ ਕਿੱਸਾ ਹੈ ਕਿ ਅਸੀਂ ਪਾਣੀ ਦੀ ਗੱਲ ਉਦੋਂ ਹੀ ਕਰਦੇ ਹਾਂ ਜਦੋਂ ਜਾਂ ਤਾਂ ਪਾਣੀ ਨਾ ਹੋਵੇ ਜਾਂ ਲੋੜ ਤੋਂ ਜ਼ਿਆਦਾ ਹੋਵੇ। ਆਮ ਹਾਲਾਤ ਵਿਚ ਪਾਣੀ ਸਾਡੇ ਧਿਆਨ ਦੀ ਚੀਜ਼ ਹੀ ਨਹੀਂ। ਬੱਸ ਇੱਥੇ ਹੀ ਅਸਲੀ ਮੁੱਦਾ ਹੈ। ਸਾਰੇ ਸੁਆਲ ਅਤੇ ਸਾਰੇ ਜੁਆਬ ਪਾਣੀ ਪ੍ਰਤੀ ਸਾਡੀ ਇਸੇ ਪਹੁੰਚ ਵਿਚ ਲੁਕੇ ਹੋਏ ਹਨ। ਅਸਲ ਵਿਚ ਮੁੱਦਾ ਪਾਣੀ ਨਹੀਂ ਹੈ ਜੋ ਉੱਭਰ ਕੇ ਸਾਹਮਣੇ ਆਉਂਦਾ ਹੈ, ਮੁੱਦਾ ਪਾਣੀ ਦੀ ਇੰਤਜ਼ਾਮੀ ਜਾਂ ਬਦਇੰਤਜ਼ਾਮੀ ਦਾ ਹੈ।

ਧਰਤੀ ਉਪਰ ਪਾਣੀ ਦੀ ਵੰਡ ਵਿਚ ਬਹੁਤ ਅਸਮਾਨਤਾਵਾਂ ਹਨ। ਕਈ ਇਲਾਕੇ ਮਾਰੂਥਲ ਹਨ ਤੇ ਕਈ ਮੁਤਵਾਤਰ ਬਾਰਸ਼ ਵਾਲੇ, ਇਸੇ ਤਰ੍ਹਾਂ ਪਾਣੀ ਦੀ ਵੰਡ ਮੌਸਮਾਂ ਨਾਲ ਵੀ ਤਬਦੀਲ ਹੁੰਦੀ ਰਹਿੰਦੀ ਹੈ। ਕਿਤੇ ਬਾਰਿਸ਼ ਗਰਮੀ ਵਿਚ ਅਤੇ ਕਿਤੇ ਸਰਦੀ ਵਿਚ ਹੁੰਦੀ ਹੈ। ਕੁਲ ਦੁਨੀਆਂ ਦੇ ਮੁਕਾਬਲੇ ਪੰਜਾਬ ਬੜੀ ਸੁਖਾਵੀਂ ਸਥਿਤੀ ਵਿਚ ਹੈ। ਇੱਥੇ ਬਾਰਿਸ਼ ਗਰਮੀ ਵਿਚ ਵੀ ਅਤੇ ਸਰਦੀ ਵਿਚ ਵੀ ਹੁੰਦੀ ਹੈ, ਦਰਿਆਵਾਂ, ਨਹਿਰਾਂ, ਸੂਏ, ਕੱਸੀਆਂ ਦਾ ਤਾਣਾ ਬਾਣਾ ਵੀ ਹੈ। ਅਤੇ ਸਭ ਤੋਂ ਵਧੀਆ ਗੱਲ ਪੰਜਾਬ ਧਰਤੀ ਹੇਠਲੇ ਪਾਣੀ ਦੇ ਅੱਛੇ ਖਾਸੇ ਭੰਡਾਰ ਉਪਰ ਵਸਿਆ ਹੋਇਆ ਹੈ। ਪੰਜਾਬ ਦੇ ਹਰ ਪਿੰਡ ਕੋਲ ਇਕ ਦੋ ਜਾਂ ਕਈਆਂ ਪਿੰਡਾਂ ਕੋਲ ਤਿੰਨ ਤਿੰਨ ਛੱਪੜ ਵੀ ਹਨ। ਚੋਲਾਂ, ਢਾਬਾਂ, ਬੇਈਆਂ, ਕੂਲਾਂ ਪਾਣੀ ਨਾਲ ਸਬੰਧਤ ਵਰਤਾਰੇ ਹੀ ਹਨ। ਪੰਜਾਬੀ ਭਾਸ਼ਾ ਵਿਚ ਬਾਰਸ਼ ਲਈ ਪੰਦਰਾਂ ਤੋਂ ਵੱਧ ਲਫਜ਼ ਹਨ। ਪਾਣੀ ਦੇ ਸਰੋਤ, ਸੰਭਾਲਣ ਦੇ ਜ਼ਖੀਰੇ, ਵਹਾਓ ਦੇ ਜ਼ਰੀਏ, ਵੱਡਾ ਨੈਟਵਰਕ ਦੁਨੀਆਂ ਭਰ ਦੇ ਬਹੁਤ ਘੱਟ ਖਿੱਤਿਆਂ ਦੇ ਹਿੱਸੇ ਆਇਆ ਹੈ। ਸ਼ਾਇਦ ਇਹੀ ਕਾਰਨ ਹੈ ਕਿ ਸਾਡੀ ਪੰਜਾਬੀ ਮਾਨਸਿਕਤਾ ਨੇ ਪਾਣੀ ਨੂੰ ਹਮੇਸ਼ਾ ਤੋਂ ਅਤੇ ਹਮੇਸ਼ਾਂ ਵਾਸਤੇ ਇਕ ਅਮੁੱਕ ਸੋਮਾ ਮੰਨ ਲਿਆ ਹੈ। ਕੁਦਰਤ ਦੀ ਦਿੱਤੀ ਹੋਈ ਅਮੁੱਕ ਦਾਤ। ਤਕਨਾਲੋਜੀ ਨੇ ਇਸ ਖਿਆਲ ਨੂੰ ਪਰਪੱਕ ਹੀ ਨਹੀਂ ਕੀਤਾ ਬਲਕਿ ਸੱਚ ਕਰ ਵਿਖਾਇਆ ਹੈ। ਬਟਨ ਦੱਬੋ ਤੇ ਪਾਣੀ ਦੀ ਧਾਰ ਵਗਣ ਲਗ ਪੈਂਦੀ ਹੈ। ਪਾਣੀ ਘਟ ਗਿਆ ਖੂਹ ਡੂੰਘਾ ਕਰ ਲਓ। ਮੋਟਰ ਵੱਡੀ ਲਾ ਦਿਓ। ਹੋਰ ਥੱਲੇ ਗਿਆ ਤਾਂ ਸਬਮਰਸੀਬਲ ਪੰਪ ਲਾ ਕੇ ਪਾਣੀ ਕੱਢਿਆ ਜਾ ਸਕਦਾ ਹੈ। ਜੇਠ ਹਾੜ੍ਹ ਦੇ ਤਪਦੇ ਮਹੀਨਿਆਂ ਵਿਚ ਸਾਰਾ ਪੰਜਾਬ ਇਕ ਵੱਡੀ ਝੀਲ ਦਾ ਰੂਪ ਧਾਰ ਲੈਂਦਾ ਹੈ। ਲਗਾਤਾਰ ਚਲਦੇ ਟਿਊਬਵੈਲ ਧਰਤੀ ਵਿਚੋਂ ਪਾਣੀ ਕੱਢ ਕੱਢ ਇਸ ਝੀਲ ਨੂੰ ਭਰਦੇ ਰਹਿੰਦੇ ਹਨ। ਨਲਕਿਆਂ ਤੇ ਮੋਟਰਾਂ ਲੱਗੀਆਂ ਹੋਈਆਂ ਹਨ। ਇਕ ਸਧਾਰਨ ਮੱਧਵਰਗੀ ਸ਼ਹਿਰੀਏ ਦੇ ਘਰ ਦੋ ਤਿੰਨ ਗੁਸਲਖਾਨੇ ਤੇ ਹਰ ਗੁਸਲਖਾਨੇ ਵਿਚ ਚਾਰ ਚਾਰ ਟੂਟੀਆਂ ਲੱਗੀਆਂ ਹਨ। ਬੇਤਹਾਸ਼ਾ ਪਾਣੀ ਡੋਲਿਆ ਜਾ ਰਿਹਾ ਹੈ। ਕਿਸੇ ਵੀ ਸਧਾਰਨ ਸਮਝ ਵਾਲੇ ਆਦਮੀ ਨੂੰ ਇਹ ਗੱਲ ਸਮਝ ਨਹੀਂ ਆਉਂਦੀ ਕਿ ਇਨਾਂ ਪਾਣੀ ਹੈ ਫਿਰ ਕਮੀ ਕਿੱਥੇ ਹੈ। ਕਿਉਂ ਰੌਲਾ ਪਾਇਆ ਜਾ ਰਿਹਾ ਹੈ ਕਿ ਪਾਣੀ ਦੀ ਦੁਰਵਰਤੋਂ ਨਾ ਕਰੋ, ਪਾਣੀ ਖਤਮ ਹੋ ਰਿਹਾ ਹੈ। ਗੱਲ ਵਾਕਿਆ ਹੀ ਨਾ ਸਮਝ ਆਉਣ ਵਾਲੀ ਹੈ।

ਪਰ ਅਫਸੋਸ ਇਸ ਗੱਲ ਦਾ ਹੈ ਕਿ ਇਹ ਸਭ ਜਾਂ ਖੁਸ਼ਫਹਿਮੀ ਹੈ ਜਾਂ ਨਾ-ਸਮਝੀ ਅਤੇ ਅਸਲੀ ਗੱਲ ਇਹ ਹੈ ਕਿ ਹਰ ਗੱਲ ਚੋਂ ਨਫਾ ਪੈਦਾ ਕਰਨ ਦੀ ਪ੍ਰਵਿਰਤੀ ਇਹ ਸਮਝ ਆਉਣ ਹੀ ਨਹੀਂ ਦਿੰਦੀ ਕਿ ਪਾਣੀ ਖਤਮ ਵੀ ਹੋ ਸਕਦਾ ਹੈ।

ਆਓ ਦੇਖੀਏ ਕਿ ਇਹ ਕਿਵੇਂ ਵਾਪਰ ਸਕਦਾ ਹੈ? ਦੁਨੀਆਂ ਵਿਚ ਵਰਤੋਂ ਯੋਗ ਤਾਜ਼ਾ ਪਾਣੀ ਸਿਰਫ ਤਿੰਨ ਪ੍ਰਤੀਸ਼ਤ ਹੈ। ਇਸ ਵਿਚ ਵੀ 79 ਪ੍ਰਤੀਸ਼ਤ ਬਰਫ ਹੈ, ਇਕ ਪ੍ਰਤੀਸ਼ਤ ਵਗਦਾ ਪਾਣੀ ਹੈ ਅਤੇ ਵੀਹ ਪ੍ਰਤੀਸ਼ਤ ਜ਼ਮੀਨ ਹੇਠ ਹੈ। ਯਾਨੀ ਬਹੁਤ ਥੋੜੀ ਤਾਦਾਦ ਹੈ ਜਿਸ ਨਾਲ ਮਨੁੱਖਤਾ ਆਪਣਾ ਕੰਮ ਚਲਾ ਰਹੀ ਹੈ। ਇਹ ਪਾਣੀ 2000 ਸਾਲ ਪਹਿਲਾਂ ਵੀ ਐਨਾ ਹੀ ਸੀ ਜਦੋਂ ਕਿ ਮਨੁੱਖੀ ਵਸੋਂ ਅੱਜ ਦੀ ਗਿਣਤੀ ਦਾ ਸਿਰਫ ਤਿੰਨ ਪ੍ਰਤੀਸ਼ਤ ਹੀ ਸੀ। ਮਨੁੱਖੀ ਆਬਾਦੀ ਅਤੇ ਆਬਾਦੀ ਦੀਆਂ ਲੋੜਾਂ ਲਗਾਤਾਰ ਵਧ ਰਹੀਆਂ ਹਨ। ਅਸੀਂ ਐਨੇ ਥੋੜੇ ਪਾਣੀ ਨਾਲ ਕਿਵੇਂ ਕੰਮ ਚਲਾ ਰਹੇ ਹਾਂ ਇਹ ਬੜਾ ਦਿਲਚਸਪ ਸਮੀਕਰਣ ਹੈ। ਇਸ ਸਮੀਕਰਣ ਨੂੰ ਹਾਈਡਰੋਲੋਜੀਕਲ ਸਾਈਕਲ ਜਾਂ ਪਾਣੀ ਦਾ ਚੱਕਰ ਕਹਿੰਦੇ ਹਨ। ਇਸ ਧਰਤੀ ਦੇ ਪਾਣੀ ਦਾ ਹਰ ਕਤਰਾ ਇਸ ਚੱਕਰ ਦਾ ਹਿੱਸਾ ਹੈ। ਮਤਲਬ ਕਿ ਉਹੀ ਪਾਣੀ ਵਾਰ ਵਾਰ ਕੰਮ ਆਉਂਦਾ ਰਹਿੰਦਾ ਹੈ। ਇਸ ਚੱਕਰ ਵਿਚ ਮਨੁੱਖ ਦਾ ਦਖਲ ਇਸ ਚੱਕਰ ਦੀ ਗਤੀਸ਼ੀਲਤਾ ਨੂੰ ਭੰਗ ਕਰ ਰਿਹਾ ਹੈ ਯਾਨੀ ਕਿ ਪਾਣੀ ਦੀ ਵਰਤੋਂ ਪਾਣੀ ਦੇ ਰੀਚਾਰਜ ਹੋਣ ਦੀ ਦਰ ਨਾਲੋਂ ਜ਼ਿਆਦਾ ਹੈ। ਇੱਥੇ ਇਕ ਗੱਲ ਹੋਰ ਭਲੀ ਭਾਂਤ ਸਮਝ ਲੈਣੀ ਚਾਹੀਦੀ ਹੈ ਕਿ ਪਾਣੀ ਦੇ ਇਸ ਵਿਸ਼ਾਲ ਚੱਕਰ ਵਿਚ ਬਹੁਤ ਸਾਰੇ ਕੁਦਰਤੀ ਵਰਤਾਰੇ ਵੀ ਦਖਲਅੰਦਾਜ਼ੀ ਕਰ ਸਕਦੇ ਹਨ। ਪੰਜਾਬ ਦੀ ਧਰਤੀ ਤੋਂ ਬੁਖਾਰਾਤ ਬਣ ਕੇ ਉੱਡਿਆ ਪਾਣੀ ਬੱਦਲ ਬਣ ਕੇ ਪੰਜਾਬ ਉੱਪਰ ਹੀ ਵਸ ਜਾਵੇ ਇਹ ਜ਼ਰੂਰੀ ਨਹੀਂ। ਬੱਸ ਇਹੀ ਗੱਲ ਹੈ ਕਿ



ਧਰਤੀ ਉੱਪਰ ਪਾਣੀ ਦੀ ਵੰਡ ਲਗਾਤਾਰ ਬਦਲਦੀ ਰਹਿੰਦੀ ਹੈ। ਧਰਤੀ ਦਾ ਹਰ ਖਿੱਤਾ ਸਥਾਨਕ ਵੀ ਹੈ ਅਤੇ ਗਲੋਬਲ ਵੀ। ਕੁਦਰਤ ਨੇ ਹਰ ਖਿੱਤੇ ਦੀ ਸਥਾਨਿਕਤਾ ਬਰਕਰਾਰ ਰੱਖਣ ਲਈ ਹਾਲਾਤ ਮੁਹੱਈਆ ਕੀਤੇ ਹੋਏ ਹਨ। ਕੁਦਰਤ ਦੇ ਨਿਜ਼ਾਮ ਵਿਚ ਬੇਨਿਸਾਫੀ ਬਹੁਤ ਘੱਟ ਹੁੰਦੀ ਹੈ। ਪਰੰਤੂ ਜਿਹੜਾ ਖਿੱਤਾ ਆਪਣੇ ਹਿੱਸੇ ਦੀਆਂ ਨਿਆਮਤਾਂ ਬੇਸਮਝੀ ਨਾਲ ਵਿਸ਼ਾਲ ਚੱਕਰ ਵਿਚ ਰਲਾ ਦੇਵੇਗਾ ਉਸ ਦਾ ਹਾਲ ਘਰ ਫੂਕ ਤਮਾਸ਼ਾ ਦੇਖਣ ਵਾਲੇ ਸ਼ਖਸ਼ ਵਰਗਾ ਹੋਵੇਗਾ। ਇਸ ਗੱਲ ਨੂੰ ਇਕ ਤਸ਼ਬੀਹ ਨਾਲ ਸਮਝਿਆ ਜਾ ਸਕਦਾ ਹੈ। ਮੰਨ ਲਓ ਇਕ ਆਦਮੀ ਆਪਣੀ ਪੂੰਜੀ ਇਹ ਸੋਚ ਕੇ ਉਡਾ ਦਿੰਦਾ ਹੈ ਕਿ ਇਹ ਪੈਸਾ ਗਲੋਬਲ ਆਰਥਿਕਤਾ ਵਿਚ ਰਲ ਗਿਆ ਹੈ ਜਿਸਦਾ ਉਹ ਆਪ ਵੀ ਹਿੱਸਾ ਹੈ। ਇਸ ਲਈ ਇਹ ਪੈਸਾ ਚੱਕਰ ਲਾ ਕੇ ਵਾਪਸ ਆ ਜਾਵੇਗਾ। ਅਜਿਹੇ ਸ਼ਖਸ਼ ਦਾ ਹਸ਼ਰ ਬਿਆਨ ਕਰਨ ਦੀ ਜ਼ਰੂਰਤ ਨਹੀਂ, ਤੁਸੀਂ ਜਾਣਦੇ ਹੀ ਹੋ।

ਆਓ ਹੁਣ ਦੇਖੀਏ ਪੰਜਾਬ ਆਪਣੇ ਪਾਣੀ ਦੀ ਕਿਸ ਕਦਰ ਦੁਰਵਰਤੋਂ ਕਰ ਰਿਹਾ ਹੈ। ਅਸੀਂ ਪਾਣੀ ਦੀ ਵਰਤੋਂ ਖੇਤੀਬਾੜੀ, ਉਦਯੋਗ ਅਤੇ ਘਰੇਲੂ ਕੰਮਾਂ ਵਿਚ ਕਰਦੇ ਹਾਂ।

ਖੇਤੀਬਾੜੀ ਵਿਚ ਪਾਣੀ ਦੀ ਵਰਤੋਂ ਕਿਵੇਂ ਹੋ ਰਹੀ ਹੈ ਇਸਦੇ ਵਿਸਥਾਰ ਵਿਚ ਜਾਣ ਦੀ ਲੋੜ ਨਹੀਂ। ਟਿਊਬਵੈਲਾਂ ਦਾ ਪਾਣੀ ਡੂੰਘਾ ਹੋਣਾ, ਬਹੁਤ ਸਾਰੇ ਇਲਾਕਿਆਂ ਵਿਚ ਟਿਊਬਵੈਲਾਂ ਤੇ ਪਾਬੰਦੀ ਆਇਦ ਕਰਨੀ, ਇੰਨਾ ਪਾਣੀ ਵਰਤ ਕੇ ਵੀ ਪਰਨਾਲਾ ਉਥੇ ਦਾ ਉਥੇ, ਇਹ ਸਭ ਕੁੱਝ ਸਾਨੂੰ ਭਲੀ ਭਾਂਤ ਪਤਾ ਹੈ। ਦੂਜੀ ਗੱਲ ਸਿਰਫ ਇਹ ਹੀ ਨਹੀਂ ਕਿ ਪਾਣੀ ਜ਼ਿਆਦਾ ਕੱਢਿਆ ਜਾ ਰਿਹਾ ਹੈ ਬਲਕਿ ਖਾਦਾਂ, ਕੀਟਨਾਸ਼ਕਾਂ ਤੇ ਹੋਰ ਜ਼ਹਿਰਾਂ ਨਾਲ ਇਸਨੂੰ ਜ਼ਹਿਰੀਲਾ ਕਰਕੇ ਵਾਪਸ ਧਰਤੀ ਵਿਚ ਵੀ ਭੇਜਿਆ ਜਾ ਰਿਹਾ ਹੈ ਜਾਂ ਵਗਦੇ ਪਾਣੀ ਦਾ ਹਿੱਸਾ ਬਣਾਇਆ ਜਾ ਰਿਹਾ ਹੈ।

ਉਦਯੋਗ ਪਾਣੀ ਦੀ ਵਰਤੋਂ ਤਾਂ ਕਰਦੇ ਹੀ ਹਨ ਅਤੇ ਨਾਲ ਦੀ ਨਾਲ ਇਸਨੂੰ ਪ੍ਰਦੂਸ਼ਤ ਵੀ ਇੰਨਾ ਕਰ ਦਿੰਦੇ ਹਨ ਕਿ ਇਹ ਸਾਲ ਦਰ ਸਾਲ ਵਰਤੋਂ ਦੇ ਕਾਬਲ ਨਹੀਂ ਹੋ ਸਕਦਾ।

ਤੀਜੀ ਘਰੇਲੂ ਵਰਤੋਂ। ਉੱਪਰ ਦੱਸੇ ਦੋ ਅਦਾਰਿਆਂ ਦੀ ਤਰ੍ਹਾਂ ਘਰੇਲੂ ਖਪਤ ਵੀ ਵਧ ਰਹੀ ਹੈ ਅਤੇ ਵਰਤੇ ਹੋਏ ਪਾਣੀ ਵਿਚ ਸਾਬਣਾਂ, ਸੋਢੇ, ਤੇਜ਼ਾਬ, ਗੰਦਗੀ, ਡੀਜ਼ਲ, ਦੁਆਈਆਂ ਆਦਿ ਸਭ ਮਿਲ ਕੇ ਇਸਨੂੰ ਦੁਬਾਰਾ ਵਰਤੋਂ ਦੇ ਕਾਬਿਲ ਨਹੀਂ ਰਹਿਣ ਦੇ ਰਹੀਆਂ। ਪਿੰਡਾਂ ਵਿਚ ਤਾਂ ਹਾਲਤ ਇਸਤੋਂ ਵੀ ਬਦਤਰ ਹੈ। ਜ਼ਮੀਨ ਹੇਠਲਾ ਪਾਣੀ ਠੀਕ ਨਹੀਂ ਤੇ ਸਰਕਾਰ ਵੱਲੋਂ ਮੁਹੱਈਆ ਕੀਤਾ ਪਾਣੀ ਕਿਸੇ ਚੈਕ, ਚੁਣੌਤੀ ਦੇ ਨਾ ਹੋਣ ਕਰਕੇ ਉਤੋਂ ਵੀ ਬਦਤਰ ਹੁੰਦਾ ਹੈ।

ਇੱਥੇ ਇਹ ਪੁੱਛਿਆ ਜਾ ਸਕਦਾ ਹੈ ਕਿ ਜੇਕਰ ਇਹ ਸਭ ਕੁੱਝ ਇੰਨਾ ਘਾਤਕ ਹੈ ਤਾਂ ਫਿਰ ਕੀਤਾ ਕੀ ਜਾਵੇ। ਕੀ ਇਸਦਾ ਕੋਈ ਇਲਾਜ ਹੈ? ਹਾਂ ਇਸਦਾ ਇਲਾਜ ਹੈ। ਖੇਤੀਬਾੜੀ ਅਤੇ ਉਦਯੋਗਾਂ ਵਿਚ ਪਾਣੀ ਦੀ ਵਰਤੋਂ-ਕੁਵਰਤੋਂ, ਦੂਸ਼ਤਿਤਾ ਭਾਵੇਂ ਵੱਡੇ ਪੱਧਰ 'ਤੇ ਹੋ ਰਹੀ ਹੈ ਕਿਉਂਕਿ ਇਹ ਸਾਡੀ ਆਰਥਿਕਤਾ, ਰਾਜਨੀਤੀ, ਆਚਰਣ ਨਾਲ ਹੁਤ ਗੁੰਝਲਦਾਰ ਤਰੀਕੇ ਨਾਲ ਜੁੜਿਆ ਹੋਇਆ ਮਾਮਲਾ ਹੈ। ਇਹ ਇਕ ਵੱਖਰੀ ਬਹਿਸ ਦੀ ਮੰਗ ਕਰਦਾ ਹੈ।

ਘਰੇਲੂ ਵਰਤੋਂ-ਕੁਵਰਤੋਂ ਕਿਉਂਕਿ ਇਕ ਆਮ ਆਦਮੀ ਦਾ, ਉਸਦੇ ਟੱਬਰ ਦਾ ਅਤੇ ਬੱਚਿਆਂ ਦਾ ਮਾਮਲਾ ਹੈ ਇਸ ਲਈ ਇਸ ਨੂੰ ਪਹਿਲਾਂ ਵਿਚਾਰਿਆ ਜਾਣਾ ਚਾਹੀਦਾ ਹੈ।

ਪਿੰਡਾਂ ਵਿਚ ਪੀਣ ਵਾਲਾ ਪਾਣੀ ਇਕ ਵੱਡੀ ਸਮੱਸਿਆ ਹੈ। ਖਾਸ ਕਰਕੇ ਮਾਲਵੇ ਦੇ ਇਲਾਕੇ ਵਿਚ। ਇਸ ਸਮੱਸਿਆ ਦਾ ਹੱਲ ਪਿੰਡ ਦੇ ਲੋਕ ਆਪ ਕਰ ਸਕਦੇ ਹਨ। ਪਿੰਡ ਦਾ ਛੱਪੜ ਇਕ ਵਧੀਆ ਜ਼ਰੀਆ ਹੈ। ਅੱਜ ਅਸੀਂ ਦੇਖਦੇ ਹਾਂ ਕਿ ਲੱਗਭਗ ਸਾਰੇ ਪਿੰਡਾਂ ਦੇ ਛੱਪੜ ਜਾਂ ਤਾਂ ਲੋਕਾਂ ਨੇ ਰੋਕ ਲਏ ਹਨ ਜਾਂ ਰੂੜੀਆਂ ਲਾ ਦਿੱਤੀਆਂ ਹਨ ਜਾਂ ਫਿਰ ਪੱਕੀਆਂ ਨਾਲੀਆਂ ਤੋਂ ਹੋਂਦਾ ਸਾਰੇ ਪਿੰਡ ਦਾ ਗੰਦਾ ਪਾਣੀ ਛੱਪੜ ਵਿਚ ਚਲਾ ਜਾਂਦਾ ਹੈ। ਛੱਪੜ ਜਿਹੜਾ ਪਿੰਡ ਦੀ ਜ਼ਿੰਦਗੀ ਦਾ ਜ਼ਰੂਰੀ ਅੰਗ ਸੀ ਅੱਜ ਪਿੰਡ ਦਾ ਸਭ ਤੋਂ ਗੰਦਾ ਥਾਂ ਬਣ ਕੇ ਰਹਿ ਗਿਆ ਹੈ। ਜ਼ਰੂਰਤ ਕਿਸ ਗੱਲ ਦੀ ਹੈ। ਪਿੰਡ ਦੇ ਸਾਰੇ ਛੱਪੜ ਲੋਕਾਂ ਦੇ ਕਬਜ਼ਿਆਂ ਤੋਂ ਛੁਡਾ ਕੇ ਸਾਫ ਕੀਤੇ ਜਾਣ, ਉਹਨਾਂ ਨੂੰ ਡੂੰਘਾ ਪੁੱਟਿਆ ਜਾਵੇ, ਪਿੰਡ ਦਾ ਗੰਦਾ ਪਾਣੀ ਛੱਪੜ ਵਿਚੋਂ ਜਾਣ ਤੋਂ ਰੋਕਿਆ ਜਾਵੇ, ਸਿਰਫ ਮੀਂਹ ਦਾ ਪਾਣੀ, ਨਹਿਰ ਦਾ ਪਾਣੀ ਜਾਂ ਫਿਰ ਟਿਊਬਵੈਲ ਦਾ ਪਾਣੀ ਪਾ ਕੇ ਛੱਪੜ ਨੂੰ ਭਰ ਕੇ ਰੱਖਿਆ ਜਾਵੇ। ਇਸ ਨਾਲ ਕੀ ਹੋਵੇਗਾ? ਇਹੀ ਪਾਣੀ ਧਰਤੀ ਵਿਚ ਸਿੰਮ ਕੇ, ਪਿੰਡ ਵਿਚ ਫਿਰ ਨਲਕੇ ਦੀ ਪੱਧਰ ਤੇ ਆ ਜਾਵੇਗਾ। ਮਿੱਟੀ ਦੀ ਵੀਹ ਪੱਚੀ ਫੁੱਟ ਮੋਟੀ ਤਹਿ ਵਿਚੋਂ ਲੰਘ ਕੇ ਸਾਫ ਹੋਇਆ ਪਾਣੀ ਪੀਣ ਦੇ ਕਾਬਿਲ ਹੋ ਸਕੇਗਾ।

ਪਾਣੀ ਦੀ ਵਰਤੋਂ ਸੰਜਮ ਨਾਲ ਕੀਤੀ ਜਾਵੇ। ਮੀਂਹ ਦੇ ਪਾਣੀ ਨੂੰ ਨਿਆਮਤ ਸਮਝ ਕੇ ਜ਼ਮੀਨ 'ਚ ਪਾਉਣ ਦਾ ਇੰਤਜ਼ਾਮ ਕੀਤਾ ਜਾਵੇ।

ਪੀਣ ਵਾਲੇ ਪਾਣੀ ਵਿਚ ਕਲੋਰੀਨ ਯਾਨੀ ਲਾਲ ਦਵਾਈ ਜਿਹੜੀ ਕਿ ਜ਼ਿਆਦਾ ਮਹਿੰਗੀ ਨਹੀਂ, ਦੀ ਵਰਤੋਂ ਬਹੁਤ ਸਾਰੀਆਂ ਬੀਮਾਰੀਆਂ ਤੋਂ ਬਚਾਅ ਕਰ ਸਕਦੀ ਹੈ।

ਤੀਜੇ, ਸੂਰਜ ਦੀਆਂ ਪਰਾ-ਵੈਂਗਣੀ ਕਿਰਨਾਂ ਨਾਲ ਪਾਣੀ ਨੂੰ ਬੈਕਟੀਰੀਆ ਮੁਕਤ ਕੀਤਾ ਜਾ ਸਕਦਾ ਹੈ।

ਤਰੀਕਾ ਇਹ ਹੈ ਕਿ ਪੀਣ ਵਾਲੇ ਪਾਣੀ ਨੂੰ ਪਲਾਸਟਿਕ ਦੀਆਂ ਬੋਤਲਾਂ ਵਿਚ ਭਰ ਕੇ ਬੋਤਲਾਂ ਨੂੰ ਕਾਲੇ ਰੰਗ ਵਾਲੀ ਸਤਹ, ਲੋਹੇ ਦੀ ਫੱਟੀ ਜਾਂ ਕਾਲਾ ਫਰਸ਼ ਤੇ ਲੇਟਵੇਂ ਦਾਅ ਰੱਖ ਦਿਓ ਜਾਂ ਬੋਤਲ ਦਾ ਹੇਠਲਾ ਅੱਧਾ ਹਿੱਸਾ ਕਾਲਾ ਕਰ ਦਿਓ। ਇਸ ਤਰ੍ਹਾਂ ਪਾਣੀ ਨੂੰ ਪੰਜ ਛੇ ਘੰਟੇ ਧੁੱਪ ਵਿਚ ਰੱਖ ਕੇ ਇਸਨੂੰ ਬਹੁਤ ਸਾਰੇ ਜੀਵਾਣੂਆਂ ਤੋਂ ਸਾਫ ਕੀਤਾ ਜਾ ਸਕਦਾ ਹੈ। ਬੋਲੀਵੀਆ, ਚੀਨ, ਕੋਲੰਬੀਆ, ਇੰਡੋਨੇਸ਼ੀਆ, ਥਾਈਲੈਂਡ ਵਿਚ ਇਹ ਤਰੀਕਾ ਵੱਡੇ ਪੱਧਰ ਤੇ ਅਪਣਾਇਆ ਜਾ ਰਿਹਾ ਹੈ।

ਪਾਣੀ ਦੀ ਵਰਤੋਂ ਪ੍ਰਤੀ ਆਪਣਾ ਰਵੱਈਆ ਬਦਲਿਆ ਜਾਵੇ। ਪਾਣੀ ਦੀ ਕੁਵਰਤੋਂ ਕਰਨ ਵਾਲੇ ਨੂੰ ਟੋਕ ਦੇਣਾ ਇਖਲਾਕੀ ਫਰਜ਼ ਸਮਝਿਆ ਜਾਵੇ। ਪਾਣੀ ਦੀ ਵਰਤੋਂ ਦੇ ਰਵਾਇਤੀ ਢੰਗਾਂ ਨੂੰ ਮੁੜ ਵਿਚਾਰ ਲੈਣਾ ਵੀ ਜ਼ਰੂਰੀ ਸਮਝਿਆ ਜਾਣਾ ਚਾਹੀਦਾ ਹੈ।

ਵਿਚਾਰ-ਵਿਸਥਾਰ:

# ਹਨ੍ਹੇਰੇ ਨੂੰ ਕੋਸਣ ਨਾਲੋਂ ਚੰਗਾ ਹੈ ਕਿ ਇਕ ਮੋਮਬੱਤੀ ਜਗਾ ਦਿੱਤੀ ਜਾਵੇ

ਕਿਸੇ ਵੀ ਖੇਤਰ ਵਿਚ ਜੋ ਕੁਝ ਗਲਤ ਹੋ ਰਿਹਾ ਹੈ ਉਸਨੂੰ ਗੱਲੀਂ-ਬਾਤੀਂ ਮਾੜਾ ਕਹਿਣ ਵਾਲੇ ਤਾਂ ਬਹੁਤ ਮਿਲ ਜਾਂਦੇ ਹਨ ਪਰ ਜੇ ਉਸ ਗਲਤ ਨੂੰ ਰੋਕਣ ਲਈ ਕੁਝ ਨਾ ਕੀਤਾ ਜਾਵੇ ਤਾਂ ਕੇਵਲ ਗੱਲਾਂ ਕਰਨ ਦੀ ਕੋਈ ਸਾਰਥਿਕਤਾ ਨਹੀਂ ਬਣਦੀ। ਇਸੇ ਲਈ ਕਿਸੇ ਚਿੰਤਕ ਨੇ ਕਿਹਾ ਹੈ ਕਿ ਹਨੇਰੇ ਨੂੰ ਕੋਸਣ ਨਾਲੋਂ ਚੰਗਾ ਹੈ ਕਿ ਇਕ ਮੋਮਬੱਤੀ ਜਗਾ ਦਿੱਤੀ ਜਾਵੇ। ਜਿੰਨਾ ਚਿਰ ਮੋਮਬਤੀ ਨਹੀਂ ਜਗਾਈ ਜਾਂਦੀ ਹਨੇਰਾ ਉਸੇ ਤਰ੍ਹਾਂ ਬਰਕਰਾਰ ਰਹੇਗਾ ਚਾਹੇ ਇਸਨੂੰ ਕਿੰਨਾ ਵੀ ਨਿੰਦ ਲਿਆ ਜਾਵੇ। ਅਫਸੋਸ ਹੈ ਕਿ ਇਹ ਸਾਦਾ ਜਿਹੀ ਸਚਾਈ ਬਹੁਤੇ ਲੋਕ ਨਹੀਂ ਸਮਝਦੇ। ਸੱਥਾਂ ਵਿਚ, ਮੀਟਿੰਗਾਂ ਵਿਚ, ਅਖਬਾਰਾਂ ਵਿਚ, ਭਾਸ਼ਨਾਂ ਵਿਚ ਸਮਾਜਿਕ ਰਾਜਨੀਤਕ ਬੁਰਾਈਆਂ ਖਿਲਾਫ ਬੜਾ ਕੁਝ ਕਿਹਾ ਜਾਂਦਾ ਹੈ ਪਰ ਉਨ੍ਹਾਂ ਬੁਰਾਈਆਂ ਨੂੰ ਖਤਮ ਕਰਨ ਲਈ ਠੋਸ ਕਦਮ ਬਹੁਤ ਘੱਟ ਚੁੱਕੇ ਜਾਂਦੇ ਹਨ। ਮੀਟਿੰਗ, ਭਾਸ਼ਨ ਜਾਂ ਗੱਲਬਾਤ ਸਮਾਪਤ ਹੋਣ ਬਾਅਦ ਸਭ ਕੁਝ ਉਵੇਂ ਹੀ ਚਲਦਾ ਰਹਿੰਦਾ ਹੈ।

ਅਸਲ ਵਿਚ ਕੰਮ ਕਰਨ ਨਾਲੋਂ ਗੱਲਾਂ ਕਰਨੀਆਂ ਸੌਖੀਆਂ ਹੁੰਦੀਆਂ ਹਨ, ਜਿਵੇਂ ਮਹਾਨ ਦੇਸ਼ਭਗਤ ਸ਼ਹੀਦ ਕਰਤਾਰ ਸਿੰਘ ਸਰਾਭਾ ਅਕਸਰ ਗਾਉਂਦਾ ਹੁੰਦਾ ਸੀ ਕਿ

ਸੇਵਾ ਦੇਸ਼ ਦੀ ਜਿੰਦੜੀਏ ਬੜੀ ਔਖੀ
ਗੱਲਾਂ ਕਰਨੀਆਂ ਢੇਰ ਸੁਖੱਲੀਆਂ ਨੇ।

ਇਸੇ ਕਰਕੇ ਬਹੁਤੇ ਲੋਕ ਹਨੇਰੇ ਨੂੰ ਕੋਸ ਕੇ, ਭਾਵ ਗੱਲਾਂ ਕਰ ਕੇ ਸਾਰ ਲੈਂਦੇ ਹਨ, ਜਦ ਕਿ ਹਨੇਰਾ ਉਵੇਂ ਦਾ ਉਵੇਂ ਬਣਿਆ ਰਹਿੰਦਾ ਹੈ। ਹਨੇਰਾ ਉਦੋਂ ਹੀ ਘਟਦਾ ਹੈ ਜਦੋਂ ਇਸ ਸਚਾਈ ਤੋਂ ਚੇਤੰਨ ਹੋ ਕੇ, ਸਰਾਭੇ ਜਾਂ ਭਗਤ ਸਿੰਘ ਵਰਗੇ ਲੋਕ, ਹਨੇਰਾ ਘਟਾਉਣ ਲਈ ਨਾ ਸਿਰਫ ਮੋਮਬੱਤੀਆਂ ਜਗਾਉਂਦੇ ਹਨ ਬਲਕਿ ਖੁਦ ਮਿਸ਼ਾਲ ਬਣਕੇ ਜਗਦੇ ਹਨ।

ਉਪਰ ਦਿੱਤੇ ਕਥਨ ਦੇ ਅਰਥਾਂ ਨਾਲ ਮਿਲਦੀ ਜੁਲਦੀ ਇਕ ਹੋਰ ਟੂਕ ਹੈ- ਸੋ ਉਪਦੇਸ਼ ਦੇਣ ਨਾਲੋਂ ਇਕ ਉਦਾਹਰਣ ਬਣਕੇ ਪੇਸ਼ ਹੋਣਾ ਬਿਹਤਰ ਹੁੰਦਾ ਹੈ। ਇਹ ਟੂਕ ਵੀ ਇਹੀ ਗੱਲ ਦ੍ਰਿੜਾਉਂਦੀ ਹੈ ਕਿ ਕੇਵਲ ਗੱਲਾਂ ਕਰਨ ਨਾਲੋਂ ਅਮਲ ਵਿਚ ਕੁਝ ਕਰਨਾ ਸੌ ਗੁਣਾਂ ਵੱਧ ਚੰਗਾ ਹੁੰਦਾ ਹੈ।

ਅਮਲ ਤੋਂ ਟਲਣ ਦਾ ਇਕ ਇਹ ਵੀ ਬਹਾਨਾ ਹੁੰਦਾ ਹੈ ਕਿ ਹਨੇਰੇ ਖਿਲਾਫ ਮੇਰੇ ਇਕੱਲੇ ਦੇ ਲੜਨ ਨਾਲ ਭਲਾ ਕਿੰਨਾ ਕੁ ਫਰਕ ਪੈ ਜਾਣਾ ਹੈ। ਇਸ ਪ੍ਰਸੰਗ ਵਿਚ ਦੀਵੇ ਦੀ ਸੂਰਜ ਨੂੰ ਕਹੀ ਗੱਲ ਬਹੁਤ ਮਹੱਤਵਪੂਰਨ ਹੈ। ਦੀਵੇ ਨੇ ਡੁੱਬ ਰਹੇ ਸੂਰਜ ਨੂੰ ਕਿਹਾ ਸੀ ਕਿ ਮੈਂ ਤੇਰੇ ਜਿੰਨਾ ਤਾਕਤਵਰ ਤਾਂ ਨਹੀਂ ਕਿ ਰਾਤ ਨੂੰ ਦਿਨ ਵਿਚ ਬਦਲ ਸਕਾਂ ਪਰ ਤੇਰੇ ਮੁੜ ਪ੍ਰਗਟ ਹੋਣ ਤੱਕ ਰਾਤ ਦੇ ਹਨੇਰੇ ਖਿਲਾਫ ਲੜਦਾ ਜ਼ਰੂਰ ਰਹਾਂਗਾ। ਆਪਣੇ ਛੋਟੇ ਜਿਹੇ ਚਾਨਣ ਨਾਲ ਮੈਂ ਰਾਤ ਦੀ ਭਿਆਨਕਤਾ ਨੂੰ ਘੱਟ ਕਰਾਂਗਾ, ਰਾਹੀਆਂ ਨੂੰ ਰਾਹ ਦਰਸਾਂਦਾ ਰਹਾਂਗਾ, ਮੇਰੇ ਚਾਨਣ ਸਦਕਾ ਇਸ ਕਾਲੀ ਰਾਤ ਵਿਚ ਵੀ ਜ਼ਿੰਦਗੀ ਧੜਕਦੀ ਰਹੇਗੀ।

ਹਨੇਰਾ ਇਕ ਚਿੰਨ੍ਹ ਹੈ ਅਗਿਆਨਤਾ ਦਾ, ਕਾਲੀਆਂ ਤਾਕਤਾਂ ਦੀ ਸਰਦਾਰੀ ਦਾ। ਜਿਵੇਂ ਬਹੁਤੇ ਗਲਤ ਕਾਰਜ ਹਨੇਰੇ ਦੀ ਆੜ ਵਿਚ ਕੀਤੇ ਜਾਂਦੇ ਹਨ ਉਵੇਂ ਸਮਾਜ ਵਿਚ ਗਲਤ ਵਿਅਕਤੀ, ਗਲਤ ਵਿਚਾਰ, ਗਲਤ ਪ੍ਰਬੰਧ ਆਦਿ ਲੋਕਾਂ ਦੀ ਅਗਿਆਨਤਾ ਦੇ ਆਸਰੇ ਹੀ ਆਪਣੀ ਸਰਦਾਰੀ ਕਾਇਮ ਰਖਦੇ ਹਨ।

ਹਨੇਰਾ ਆਪਣੇ ਆਪ ਵਿਚ ਕੁਝ ਨਹੀਂ ਕੇਵਲ ਰੌਸ਼ਨੀ ਦੀ ਅਣਹੋਂਦ ਹੈ। ਅੱਜ ਜੇ ਚੁਫੇਰੇ ਹਨੇਰਾ ਦਿਸਦਾ ਹੈ ਤਾਂ ਇਸਦਾ ਕਾਰਨ ਵੀ ਇਹੀ ਹੈ ਕਿ ਮੋਮਬੱਤੀ ਜਾਂ ਦੀਪਕ ਬਣ ਕੇ ਲੋਕਾਂ ਨੂੰ ਗਿਆਨ ਦਾ ਚਾਨਣ ਵੰਡਣ ਵਾਲੇ ਲੋਕਾਂ ਦੀ ਘਾਟ ਹੈ। ਉਂਜ ਮੋਮਬੱਤੀ ਜਾਂ ਦੀਪਕ ਬਣ ਕੇ ਜਲਣਾ ਸੌਖਾ ਕਾਰਜ ਨਹੀਂ ਹੁੰਦਾ ਇਸਦੇ ਲਈ ਆਪਣਾ ਆਪ ਸਾੜਨਾ ਪੈਂਦਾ ਹੈ ਫਿਰ ਹੀ ਆਸ ਪਾਸ ਰੌਸ਼ਨੀ ਬਿਖਰਦੀ ਹੈ। ਸਾਡੇ ਲੋਕਾਂ ਵਿਚ ਫੈਲੀ ਵਿਆਪਕ ਅਗਿਆਨਤਾ, ਅਤੇ ਗਲਤ ਸੋਚਾਂ ਨੂੰ ਖਤਮ ਕਰਨ ਲਈ ਗਿਆਨ ਦੀਆਂ ਮੋਮਬੱਤੀਆਂ ਜਗਾਉਣ ਦੀ ਲੋੜ ਹੈ ਫਿਰ ਹੀ ਸਾਡੀ ਸਮਾਜਿਕ ਅਤੇ ਰਾਜਨੀਤਕ ਜ਼ਿੰਦਗੀ ਨੂੰ ਸਹੀ ਸੇਧ ਮਿਲ ਸਕੇਗੀ।

ਅਸੀਂ ਆਪਣੀ ਗੱਲ ਸੁਰਜੀਤ ਪਾਤਰ ਦੇ ਇਸ ਸ਼ੇਅਰ ਨਾਲ ਪੂਰੀ ਕਰਦੇ ਹਾਂ:

ਇਸ ਚਾਰ ਚੁਫੇਰੇ ਨੂੰ, ਇਕ ਘੁੱਪ ਹਨੇਰੇ ਨੂੰ
ਕੋਸਣ ਤੋਂ ਚੰਗਾ ਹੈ, ਇਕ ਦੀਪ ਜਗਾ ਦੇਣਾ।

ਰਾਜਪਾਲ



# ਆਤਮ ਹੱਤਿਆ ਦਾ ਵਧ ਰਿਹਾ ਵਰਤਾਰਾ - ਕਾਰਨ ਅਤੇ ਉਪਾਅ

ਬਲਵਿੰਦਰ ਬਰਨਾਲਾ



ਭਾਵੇਂ ਮਨੁੱਖੀ ਜੀਵਨ ਅੰਦਰ ਆਤਮ-ਹੱਤਿਆ ਕੋਈ ਨਵਾਂ ਵਰਤਾਰਾ ਨਹੀਂ। ਇਹ ਮਨੁੱਖੀ ਹੋਂਦ ਅਤੇ ਵਧ ਰਹੇ ਚਿੰਤਨ ਨਾਲ ਵੱਖਰੇ ਵੱਖਰੇ ਸਮਿਆਂ ਤੇ ਵੱਖਰੇ ਵੱਖਰੇ ਢੰਗ ਅੰਦਰ ਮੁਢ-ਕਦੀਮ ਤੋਂ ਹੀ ਵੇਖਿਆ ਜਾ ਸਕਦਾ ਹੈ ਇਸ ਅਧੀਨ ਸਧਾਰਨ ਵਿਅਕਤੀ ਤੋਂ ਲੈ ਕੇ ਵਿਦਵਾਨਾਂ ਅਤੇ ਉੱਘੇ ਸਿਆਸਤਦਾਨ ਵੀ ਆਪਣਾ ਸਰੀਰ ਸਵੈਨਾਸ਼ ਕਰ ਚੁੱਕੇ ਹਨ। ਇਕ ਗੱਲ ਤਾਂ ਸਪਸ਼ਟ ਹੈ ਕਿ ਜਦ ਮਨੁੱਖ ਗੰਭੀਰ ਮਾਨਸਿਕ ਦੁਵਿਧਾ ਦਾ ਸ਼ਿਕਾਰ ਬਣਦਾ ਹੈ ਅਤੇ ਨੇੜ ਭਵਿੱਖ ਅੰਦਰ ਉਸਦੀ ਸਬੰਧਤ ਅਤਿ-ਗੰਭੀਰ ਸਮੱਸਿਆ ਦਾ ਕੋਈ ਹੱਲ ਨਜ਼ਰ ਨਹੀਂ ਆਉਂਦਾ ਤਾਂ ਉਸ ਅੰਦਰ ਆਪਣੇ ਆਪਨੂੰ ਖਤਮ ਕਰਨ ਦੇ ਨਕਾਰਾਤਮਕ ਵਿਚਾਰ ਲਗਾਤਾਰ ਦਿਮਾਗੀ ਪ੍ਰਬੰਧਾਂ ਦਾ ਹਿੱਸਾ ਬਣਦੇ ਹਨ।

ਮਨੋਵਿਗਿਆਨੀ ਆਤਮ-ਹੱਤਿਆ ਨੂੰ ਮਨੁੱਖੀ ਵਰਤਾਅ ਦਾ ਹਿੱਸਾ ਹੀ ਸਮਝਦੇ ਹਨ। ਉਹਨਾਂ ਅਨੁਸਾਰ ਜ਼ਰੂਰੀ ਨਹੀਂ ਇਕੋ ਜਿਹੀਆਂ ਮਾਨਸਿਕ ਸਮੱਸਿਆਵਾਂ ਵਾਲੇ ਮਨੁੱਖ ਸਾਰੇ ਖੁਦਕਸ਼ੀ ਜਾਂ ਆਤਮ-ਹੱਤਿਆ ਵੱਲ ਵਧਣ। ਅਸਲੋਂ ਉਹ ਕਹਿੰਦੇ ਹਨ ਕਿ ਇਹ ਮਨੁੱਖ ਦੇ ਵਰਤਾਅ ਨਾਲ ਜੁੜੀ ਸਚਿਆਈ ਹੈ ਕਿ ਆਤਮ-ਹੱਤਿਆ ਕਰਨ ਵਾਲੇ ਮਨੁੱਖ ਨਾਂਹ ਪੱਖੀ ਵਰਤਾਅ ਕਾਰਨ ਨਿਰਾਸ਼ਾਵਾਦ ਦੀ ਜਿੱਲਣ ਵਿਚ ਜਾ ਧਸਦੇ ਹਨ। ਘੋਰ ਨਿਰਾਸ਼ਾਵਾਦ ਦਾ ਸ਼ਿਕਾਰ ਹੋ ਕੇ ਉਹ ਅਜਿਹਾ ਤਰਕਹੀਣ ਘਿਨਾਉਣਾ ਕਾਰਾ ਕਰਦੇ ਹਨ। ਜੇ ਨਿਰਾਸ਼ਾਵਾਦ ਕਾਰਨ ਮਨੁੱਖ ਖੁਦਕਸ਼ੀ ਕਰਦਾ ਤਾਂ ਇਸ ਨਿਰਾਸ਼ਾਵਾਦ ਪਿੱਛੇ ਕਿਹੋ ਜਿਹੇ ਕਾਰਨ ਹੋ ਸਕਦੇ ਹਨ ਜਾਂ ਜਿਸ ਕਿਸੇ ਕਿਸਮ ਦੇ ਗੰਭੀਰ ਦਵੰਦ ਦਾ ਸ਼ਿਕਾਰ ਮਨੁੱਖ ਹੈ ਉਹ ਕਿਸ ਕਾਰਨ ਹੈ ਆਦਿ ਅਨੇਕਾਂ ਸੁਆਲ ਹਨ।

ਕਿਸ਼ੋਰ ਉਮਰ ਦੇ ਨੌਜਵਾਨ ਲੜਕੇ-ਲੜਕੀਆਂ ਖੁਦਕਸ਼ੀ ਕਰਦੇ ਹਨ ਭਾਵ ਇਸ ਉਮਰ ਵਿਚ ਅਜਿਹਾ ਕਰਨ ਪਿੱਛੇ ਕਿਹੋ ਜਿਹੇ ਕਾਰਨ ਹੋ ਸਕਦੇ ਹਨ। ਅੱਜ ਪੰਜਾਬ ਵਿਚ 18 ਸਾਲ ਤੋਂ 25 ਸਾਲ ਦੇ ਮੁੰਡੇ ਕੁੜੀਆਂ ਵਲੋਂ ਆਤਮ-ਹੱਤਿਆ ਕਰਨ ਦੀਆਂ ਖਬਰਾਂ ਰੋਜ਼ ਵੱਡੇ ਪੱਧਰ ਤੇ ਅਖਬਾਰਾਂ ਦੀਆਂ ਸੁਰਖੀਆਂ ਦਾ ਹਿੱਸਾ ਬਣਦੀਆਂ ਹਨ। ਇਕ ਕੱਚੇ ਅੰਦਾਜ਼ੇ ਮੁਤਾਬਿਕ ਪੰਜਾਬ ਦੇ ਛੋਟੇ ਵੱਡੇ ਪਿੰਡ ਅੰਦਰ ਜੇ ਹਰ ਸਾਲ ਚਾਰ ਨੌਜਵਾਨ ਲੜਕੇ ਲੜਕੀਆਂ ਖੁਦਕਸ਼ੀਆਂ ਕਰਦੇ ਹਨ ਤਾਂ ਪੰਜਾਬ ਦੇ 13 ਹਜ਼ਾਰ ਪਿੰਡਾਂ ਅਤੇ ਸ਼ਹਿਰਾਂ ਵਿਚੋਂ ਆਤਮ-ਹੱਤਿਆ ਕਰਨ ਵਾਲਿਆਂ ਦੀ ਕੁਲ ਗਿਣਤੀ ਸਾਲਾਨਾ 52000 ਬਣਦੀ ਹੈ। ਇਹ ਅੰਕੜਾ ਬਹੁਤ ਹੀ ਚੈਲਿੰਜ ਕਰਨ ਵਾਲਾ ਹੈ। ਖਾਸ ਕਰਕੇ ਮਾਪਿਆਂ ਅੰਦਰ ਗੰਭੀਰ ਡਰ ਦਾ ਵਾਤਾਵਰਣ ਪੈਦਾ ਕਰਦਾ ਹੈ। ਸੱਤਰਵਿਆਂ ਦੇ ਕਰੀਬ ਇਹਨਾਂ ਗੰਭੀਰ ਵਰਤਾਰਾ ਵੇਖਣ ਨੂੰ ਨਹੀਂ ਸੀ ਮਿਲਦਾ।

ਫਿਰ ਇਸ ਕਦਰ ਗਿਣਤੀ ਵਧਣ ਦਾ ਕੀ ਕਾਰਨ ਹੈ। ਇਸਦੇ ਅਨੇਕਾਂ ਕਾਰਨ ਗੰਭੀਰ ਅਧਿਐਨ ਦਾ ਹਿੱਸਾ ਬਣਨੇ ਚਾਹੀਦੇ ਹਨ। ਪਹਿਲਾਂ ਤਾਂ ਇਹੋ ਹੈ ਕਿ ਸਮਾਜ ਵਿਚ ਗਿਰ ਰਹੀਆਂ ਕਦਰਾਂ ਕੀਮਤਾਂ। ਹਰ ਤਰ੍ਹਾਂ ਦਾ ਮੀਡੀਆ ਭਾਵੇਂ ਪਰਿੰਟ ਮੀਡੀਆ ਹਨ ਜਾਂ ਇਲੈਕਟਰਾਨਿਕ, ਨੌਜਵਾਨਾਂ ਨੂੰ ਜੀਵਨ ਸਬੰਧੀ ਉਚਿਤ ਸੰਘਰਸ਼ੀਲ ਪਹੁੰਚ ਅਪਨਾਉਣ ਅਤੇ ਅਸਲੀ ਜੀਵਨ-ਜਾਚ ਸਿਖਾਉਣ ਦੀ ਬਜਾਏ ਉਕਸਾਉਣ ਲੱਗਿਆ ਹੋਇਆ ਹੈ। ਉਹ ਜਾਂ ਤਾਂ ਇਹਨਾਂ ਨੂੰ ਘੋਰੀ ਬਣਾਉਣ ਲੱਗਿਆ ਹੈ ਜਾਂ ਨੰਗੇਜ਼ਵਾਦ ਰਾਹੀਂ ਉਹਨਾਂ ਦੀਆਂ ਸੈਕਸੀ ਭਾਵਨਾਵਾਂ ਨੂੰ ਉਚਿਤ ਦਿਸ਼ਾ ਦੇਣ ਦੀ ਬਜਾਏ ਭੜਕਾ ਰਿਹਾ ਹੈ। ਫਿਲਮੀ ਸਟੰਟਬਾਜ਼ ਲਵਸਟੋਰੀਆਂ ਨੂੰ ਯਥਾਰਥ ਸਮਝਕੇ ਉਹ ਹੀਰੋਆਂ ਅਤੇ ਹੀਰੋਇਨਾਂ ਦੀ ਨਕਲ ਕਰਕੇ ਆਪਣੇ ਇਕਪਾਸੜ ਪਿਆਰ ਦੀ ਅਸਫਲਤਾ ਤੇ ਹੀ ਅਨੇਕਾਂ ਆਤਮ-ਹੱਤਿਆਵਾਂ ਦੇ ਕਿੱਸੇ ਸਾਹਮਣੇ ਆ ਰਹੇ ਹਨ। ਭਾਰਤੀ ਸਮਾਜ ਪੱਛਮੀ ਤਰਜ਼ ਦਾ ਸਮਾਜ ਨਹੀਂ ਹੈ। ਇਸ ਦੀਆਂ ਆਪਣੀਆਂ ਕਦਰਾਂ ਕੀਮਤਾਂ ਹਨ। ਇਥੇ ਅਜੇ ਉਸ ਪੱਧਰ ਤੱਕ ਲੋਕ ਜ਼ਾਤੀਵਾਦ-ਧਰਮਵਾਦ ਆਦਿ ਤੋਂ ਉਪਰ ਨਹੀਂ ਜੋ ਕਿ ਉਹਨਾਂ ਦੀਆਂ ਅੰਤਰਜ਼ਾਤੀ ਜਾਂ ਅੰਤਰ-ਧਰਮ ਸ਼ਾਦੀਆਂ ਨੂੰ ਸਮਾਜ ਸਵੀਕਾਰੇ। ਤਰਕਸ਼ੀਲਤਾ ਦੇ ਨਜ਼ਰੀਏ ਤੋਂ ਇਨਸਾਨ ਤੋਂ ਇਨਸਾਨ ਦਾ ਧਰਮ ਜਾਂ ਜਾਤਪਾਤ ਦੇ ਆਧਾਰ ਤੇ ਨੀਵਾਂ ਜਾਂ ਉਚਾ ਸਮਝਣਾ ਦਰੁਸਤ ਨਹੀਂ ਹੈ। ਇਸ ਲਈ ਅਜੇ ਚੇਤਨਤਾ ਵੱਡੇ ਸਮਾਜਿਕ ਇਨਕਲਾਬ ਦੀ ਮੰਗ ਕਰਦੀ ਹੈ। ਨੌਜਵਾਨਾਂ ਨੂੰ ਸ਼ਾਦੀਆਂ ਅਤੇ ਵਿਆਹਾਂ ਨੂੰ ਰਚਣ ਤੋਂ ਪਹਿਲਾਂ ਆਰਥਿਕ ਸਥਿਰਤਾ ਦੀ ਅਤਿ-ਜ਼ਰੂਰਤ ਹੈ। ਉਹ ਅੰਤਰਜ਼ਾਤੀ ਜਾਂ ਅੰਤਰਧਰਮ ਵਿਆਹ ਤਾਂ ਕਰ ਲੈਂਦੇ ਹਨ ਜਾਂ ਕਰਨ ਦਾ ਯਤਨ ਕਰਦੇ ਹਨ ਪਰ ਆਰਥਿਕ ਅਸਥਿਰਤਾ ਉਹਨਾਂ ਲਈ ਮੁੱਖ ਰੋੜਾ ਬਣ ਜਾਂਦੀ ਹੈ। ਮਾਪਿਆਂ ਅਤੇ ਰਿਸ਼ਤੇਦਾਰਾਂ ਤੋਂ ਟੁੱਟਿਆ ਮਨੁੱਖ ਹੋਰ ਵੀ ਘੋਰ ਆਰਥਿਕ ਸੰਕਟ ਦਾ ਸ਼ਿਕਾਰ ਬਣਦਾ ਹੈ। ਦੂਸਰਾ ਕਿਸ਼ੋਰ ਅਵਸਥਾ ਦੇ ਪਿਆਰਾਂ ਨੂੰ ਜਦ ਧੀਰਜ ਅਤੇ ਸਬਰ ਨਾਲ ਸਮਝਣ ਦਾ ਯਤਨ ਨਾ ਕੀਤਾ ਗਿਆ ਜਾਂ ਸੈਕਸੀ ਉਕਸਾਹਟ ਕਾਰਨ ਕੀਤੀ ਜਲਦਬਾਜ਼ੀ ਮਹਿੰਗੀ ਪੈ ਜਾਂਦੀ ਹੈ। ਕਈ ਵਾਰ ਵਿਆਹ ਤੋਂ ਪਹਿਲਾਂ ਅਤੇ ਗੰਭੀਰ ਦਵੰਦ ਬਣ ਜਾਂਦੀ ਹੈ ਜਿਸਦਾ ਕੋਈ ਸਿਰਾ ਨਾ ਦਿਖਣ ਕਾਰਨ ਆਖਰ ਉਹ ਆਪਣੀ ਲੀਲ੍ਹਾਸਮਾਪਤ ਕਰਨ ਦੇ ਰਾਹ ਪੈਂਦੇ ਹਨ। ਮੀਡੀਏ ਨੇ ਆਪਣਾ ਦੇਸ਼ਭਗਤੀ ਵਾਲਾ ਜ਼ਿੰਮੇਵਾਰ ਰੋਲ ਨਹੀਂ ਨਿਭਾਇਆ।

ਨੌਜਵਾਨਾਂ ਵਿਚ ਦੂਸਰਾ ਕਾਰਨ ਉਹਨਾਂ ਉਪਰ ਵਧ ਰਿਹਾ ਪੜ੍ਹਾਈ ਦਾ ਦਬਾਅ ਹੈ। ਮਾਪੇ ਇਸ ਗੰਭੀਰ ਮੁਕਾਬਲੇ ਦੇ ਦੌਰ ਅੰਦਰ, ਜਿੱਥੇ ਕੁਝ ਇਕ ਨੂੰ ਹੀ ਉਚਿਤ ਨੌਕਰੀਆਂ ਮਿਲਣੀਆਂ ਹਨ, ਬੱਚਿਆਂ ਤੋਂ ਉਹਨਾਂ ਦੀ ਦਿਮਾਗੀ ਸਮਰੱਥਾ ਤੋਂ ਵਧੇਰੇ ਪ੍ਰਾਪਤੀ ਕਰਨ ਦੇ ਯਤਨ ਕਰਦੇ ਹਨ। ਉਹ ਹਮੇਸ਼ਾ ਆਂਕਦੇ ਹਨ ਕਿ ਉਹਨਾ ਦਾ ਬੱਚਾ 100 ਪ੍ਰਤੀਸ਼ਤ ਅੰਕ ਹੀ ਲਵੇ। ਉਹਨਾ ਨੂੰ ਦਿਮਾਗੀ ਬਣਤਰਾਂ ਦੀ

ਕੁਆਲਟੀ ਵਖਰੋ ਵੱਖਰੀ ਹੋਣ ਕਾਰਨ ਬੱਚਿਆਂ ਦੀ ਪ੍ਰਾਪਤੀ ਵਿਚਲੇ ਅੰਤਰ ਬਣੇ ਰਹਿਣਗੇ। ਇਤਨਾ ਹੀ ਨਹੀਂ, ਬੱਚਿਆਂ ਨੂੰ ਦਿੱਤਾ ਜਾ ਰਿਹਾ ਪ੍ਰੀਵਾਰਿਕ ਅਤੇ ਸਮਾਜਿਕ ਮਹੌਲ ਵੀ ਉਹਨਾਂ ਦੀ ਬੁੱਧੀਆਂ ਵਿਚਲੇ ਲੈਵਲ ਦਾ ਅੰਤਰ ਬਣਾਈ ਰੱਖੇਗਾ। ਕੇਰਲਾ ਤੋਂ ਖਬਰਾਂ ਮਿਲੀਆਂ ਹਨ ਕਿ ਦਸਵੀਂ ਦੇ ਨਤੀਜੇ ਸਮੇਂ ਘੱਟ ਨੰਬਰਾਂ ਜਾਂ ਅਸਫਲ ਹੋਣ ਵਾਲੇ ਅਨੇਕਾਂ ਕਿਸ਼ੋਰਾਂ ਨੇ ਖੁਦਕਸ਼ੀਆਂ ਕੀਤੀਆਂ ਹਨ। ਇਸ ਤਰ੍ਹਾਂ ਪੜ੍ਹਾਈ ਵਿਚਲੀਆਂ ਅਸਫਲਤਾਵਾਂ ਕਾਰਨ ਕੇਰਲਾ ਵਿਚ ਪੜ੍ਹਾਕੂਆਂ ਦੀਆਂ ਆਤਮ-ਹੱਤਿਆਵਾਂ ਦਾ ਅੰਕੜਾ ਇਸ ਸਾਲ ਪਿਛਲੇ ਸਾਲਾਂ ਦੇ ਮੁਕਾਬਲੇ ਕਿਤੇ ਵਧੇਰੇ ਹੈ। ਉੜੀਸਾ, ਦਿੱਲੀ ਆਦਿ ਤੋਂ ਵੀ ਨਤੀਜੇ ਆਉਣ ਤੇ ਅਜਿਹੀਆਂ ਭੈੜੀਆਂ ਖਬਰਾਂ ਮਿਲੀਆਂ ਹਨ।

ਬੱਚੇ ਕਈ ਵਾਰ ਮਾਪਿਆਂ ਵਲੋਂ ਨਿਸ਼ਚਿਤ ਟੀਚੇ ਪੂਰੇ ਵੀ ਕਰ ਜਾਂਦੇ ਹਨ। ਜਿਸ ਤਰ੍ਹਾਂ ਦੇ 'ਅਫਸਰ' ਬਣਨ ਦੀ ਜਾਂ ਡਾਕਟਰ ਬਣਨ ਦੀ ਇੱਛਾ ਉਹਨਾਂ ਅੰਦਰ ਭਰ ਦਿੱਤੀ ਜਾਂਦੀ ਹੈ ਉਹ ਅਮੀਰਾਂ ਦੇ ਬੱਚਿਆਂ ਦੀ ਪਹੁੰਚ ਵਿਚ ਤਾਂ ਹੋ ਸਕਦੀ ਹੈ ਜੋ ਪੈਸੇ ਦੇ ਜ਼ੋਰ ਅਜਿਹਾ ਕਰ ਜਾਂਦੇ ਹਨ ਪਰੰਤੂ ਜਦ ਉਹਨਾਂ ਗਰੀਬ ਜਾਂ ਮੱਧ-ਸ਼੍ਰੇਣੀ ਨਾਲ ਸਬੰਧਤ ਬੱਚਿਆਂ ਦੀ ਉਚੀ ਮੈਰਿਟ ਦੇ ਬਾਵਜੂਦ ਉਹ ਰਹਿ ਜਾਂਦੇ ਹਨ ਅਤੇ ਜ਼ੋਰ ਵਾਲੇ ਚੋਰ ਮੋਰੀਆਂ ਰਾਹੀਂ ਅੱਗੇ ਨਿਕਲ ਜਾਂਦੇ ਹਨ ਤਾਂ ਇਸ ਤਰ੍ਹਾਂ ਅਸਫਲ ਹੋਏ, ਬੇਇਨਸਾਫੀ ਦਾ ਸ਼ਿਕਾਰ ਬੱਚਿਆਂ ਅੰਦਰ ਘੋਰ ਨਿਰਾਸ਼ਾ ਫੈਲਣੀ ਸੁਭਾਵਕ ਹੈ ਜਿਹਨਾਂ ਵਿਚੋਂ ਕਈਆਂ ਦਾ ਨਕਾਰਾਤਮਕ ਬਣਿਆ ਵਰਤਾਅ ਆਖਰ ਉਹਨਾਂ ਨੂੰ ਮਰਨ ਤੱਕ ਮਜ਼ਬੂਰ ਕਰਦਾ ਹੈ। ਅਜੋਕਾ ਪ੍ਰਬੰਧ ਆਪਣੀ ਸਰਮਾਏਦਾਰੀ ਚੌਧਰ ਕਾਰਨ ਵੀ ਬੱਚਿਆਂ ਅੰਦਰ ਨਿਰਾਸ਼ਤਾ ਪੈਦਾ ਕਰਦਾ ਹੈ ਅਤੇ ਉਹਨਾਂ ਦੀਆਂ ਮੌਤਾਂ ਦਾ ਕਾਰਨ ਬਣਦਾ ਹੈ। 89 ਦਿਨਾਂ ਤੇ ਭਰਤੀ ਕੀਤੇ ਅਧਿਆਪਕਾਂ ਨੂੰ ਜਦ ਸਰਕਾਰ ਵੱਲੋਂ ਬੇਨਿਯਮੀਆਂ ਦਾ ਬਹਾਨਾ ਲਾ ਕੇ ਨੌਕਰੀਓਂ ਬਾਹਰ ਕੀਤਾ ਗਿਆ ਤਾਂ ਅੱਠ ਅਧਿਆਪਕਾਂ ਨੇ ਖੁਦਕਸ਼ੀ ਕੀਤੀ ਅਤੇ ਬਹੁਤ ਸਾਰੇ ਸਖਤ ਮਾਨਸਿਕ ਸੰਤਾਪ ਵਿਚੋਂ ਗੁਜ਼ਰੇ ਅਤੇ ਨਸ਼ਿਆਂ ਦੀ ਲਪੇਟ ਵਿਚ ਆਏ। ਇਹ ਵੀ ਸਪਸ਼ਟ ਹੈ ਕਿ ਅੰਤਾਂ ਦੀ ਹੱਢ-ਭੰਨਵੀਂ ਮਿਹਨਤ ਤੋਂ ਬਾਅਦ, ਪੋਸਟ ਗਰੈਜੂਏਟ ਤੱਕ ਦੀਆਂ ਕਈ ਕਈ ਡਿਗਰੀਆਂ ਪ੍ਰਾਪਤ ਕਰਨ ਤੋਂ ਬਾਅਦ ਜਦ ਫਿਰ ਵੀ ਉਹਨਾਂ ਦੀ ਹੈਸੀਅਤ ਮੁਤਾਬਿਕ ਜਦ ਯੋਗ ਕੰਮ ਨਹੀਂ ਮਿਲਦਾ ਤਾਂ ਇਹ ਨਿਰਾਸ਼ਤਾ ਦਾ ਕਾਰਨ ਬਣਦਾ ਹੈ। ਬੇਰੁਜ਼ਗਾਰੀ ਵੀ ਆਤਮ-ਹੱਤਿਆਵਾਂ ਨੂੰ ਬਲ ਦੇ ਰਹੀ ਹੈ।

ਮਨੋਵਿਗਿਆਨੀ ਇਸ ਗੱਲ ਤੇ ਵੀ ਸਹਿਮਤ ਹਨ ਕਿ 18-25 ਸਾਲ ਦੀ ਉਮਰ ਅਤੇ ਫਿਰ 60 ਤੋਂ ਉਪਰ ਦੇ ਉਮਰ ਗੁੱਟਾਂ ਦੇ ਵਿਅਕਤੀਆਂ ਵਿਚ ਆਤਮ-ਹੱਤਿਆਵਾਂ ਦਾ ਰੁਝਾਨ ਜ਼ਿਆਦਾ ਪਾਇਆ ਜਾਂਦਾ ਹੈ। ਪਹਿਲੀ ਉਮਰ ਵਿਚ ਇਸ ਕਰਕੇ ਕਿ ਇਹ ਉਮਰ ਵਧੇਰੇ ਭਾਵਨਾਤਮਕਿ ਦੌਰ ਦੀ ਉਮਰ ਹੈ। ਉਹਨਾਂ ਦੀ ਰੁਚੀਆਂ ਅਤੇ ਸਮਾਜ ਦੇ ਕੌੜੇ ਸੱਚ ਅਜੇ ਉਹਨਾਂ ਨੇ ਸਹੇ ਨਹੀਂ ਹੁੰਦੇ। ਬੁਢਾਪਾ ਸੰਤਾਪ ਹੈ। ਸਰੀਰ ਦਿਨੋ ਦਿਨ ਨਿਘਰਦਾ ਜਾਂਦਾ ਹੈ ਅਤੇ ਬੀਮਾਰੀਆਂ ਦੇ ਦਰਦ ਵਧਦੇ ਜਾਂਦੇ ਹਨ। ਆਪਣੇ ਹਾਣੀਆਂ ਦਾ ਜਦ ਵੱਡਾ ਹਿੱਸਾ ਸੰਸਾਰ ਛੱਡ ਗਿਆ ਹੁੰਦਾ ਹੈ ਜਾਂ ਆਪਣਾ ਦੋਵਾਂ ਵਿਚੋਂ ਇਕ ਹਮਸਫਰ ਕੂਚ ਕਰ ਗਿਆ ਹੁੰਦਾ ਹੈ ਤਾਂ ਮਾਨਸਿਕ ਇਕਾਂਤ ਅਸਹਿ ਹੁੰਦਾ ਹੈ। ਦੂਸਰਾ ਬੱਚਿਆਂ ਦੀ ਬੇਧਿਆਨੀ ਅਤੇ ਅੱਜ ਦੇ ਸਹੂਲਤਾਂ ਦੀ ਦੌੜ ਦੇ ਯੁੱਗ ਅੰਦਰ ਬਜ਼ੁਰਗ ਉਹਨਾਂ ਨੂੰ ਮੌਲੇ ਬਲਦ ਵਰਗਾ ਲਗਦਾ ਹੈ ਜੋ ਹੁਣ ਕਮਾਊ ਨਹੀਂ ਬਲਕਿ ਖਰਚੇ ਦਾ ਚਿੱਟਾ ਹਾਥੀ ਹੈ। ਉਹਨਾਂ ਦੀ ਟੋਕਾ ਟਾਕੀ ਦੇ ਦੁਖ-ਦਰਦ ਸੁਣਨ ਵਾਲਾ ਕੋਈ ਨਾ ਹੋਣ ਕਾਰਨ ਬਜ਼ੁਰਗਾਂ ਅੰਦਰ ਇਹ ਆਤਮ-ਹੱਤਿਆ ਵਧੇਰੇ ਹੈ।

ਇਕ ਤੱਥ ਇਹ ਵੀ ਦੇਖਣ ਵਾਲਾ ਹੈ ਕਿ ਪੰਜਾਬ, ਆਂਧਰਾ ਪ੍ਰਦੇਸ਼ ਵਰਗੇ ਖੇਤੀ ਭਰਪੂਰ ਰਾਜਾਂ ਵਿਚ ਕਿਸਾਨ ਖੁਦਕਸ਼ੀ ਕਰ ਰਹੇ ਹਨ। ਉਹ ਵਧੇਰੇ ਆਰਥਿਕ ਮੰਦਵਾੜੇ ਦਾ ਸ਼ਿਕਾਰ ਹਨ। ਖੇਤੀ ਤੇ ਆ ਰਿਹਾ ਭਾਰੀ ਖਰਚ ਅਤੇ ਆਮਦਨ ਤੇ ਲੱਗ ਰਿਹਾ ਅੰਕੁਸ਼ ਉਹਨਾਂ ਨੂੰ ਕੱਖੋਂ ਹੌਲੇ ਕਰੀ ਜਾ ਰਿਹਾ ਹੈ। ਇਸ ਪਿਛੇ ਸਪਸ਼ਟ ਕਾਰਨ ਪਹਿਲਾ ਤਾਂ ਉਹਨਾ ਨਾਲ ਜਿਨਸਾਂ ਦੇ ਭਾਅ ਘੱਟ ਮਿਥਕੇ ਕੀਤੀ ਗਈ ਅਸਿੱਧੀ ਲੁੱਟ ਹੈ। ਅਤੇ ਦੂਸਰਾ ਵੱਡਾ ਕਾਰਨ ਉਹਨਾਂ ਦਾ ਸਮਾਜਿਕ ਰੁਤਬਾ ਹੈ। ਪੰਜਾਬ ਵਿਚਲਾ ਕਿਸਾਨ ਜ਼ਮੀਨ ਨਾਲ ਆਪਣਾ ਧੀ-ਪੁੱਤ ਵਾਲਾ ਰਿਸ਼ਤਾ ਸਮਝਦਾ ਹੈ। ਉਹਨੂੰ ਪਤਾ ਹੈ ਕਿ ਜੇ ਜ਼ਮੀਨ ਖੁੱਸ ਗਈ ਤਾਂ ਮੁੰਡਿਆਂ ਨੂੰ ਕੁਆਰੇ ਹੀ ਰਹਿਣਾ ਪਵੇਗਾ ਅਤੇ ਧੀਆਂ ਦੇ ਦਾਜ ਨੂੰ ਤਿਆਰ ਕਰਨ ਤੋਂ ਵੀ ਉਹ ਅਸਮਰਥ ਹੋ ਜਾਵੇਗਾ। ਸੋ ਜਦ ਜ਼ਮੀਨ ਜਾਂਦੀ ਹੈ ਤਾਂ ਉਹ ਭਾਰੀ ਮਾਨਸਿਕ ਦੁਬਿਧਾ ਦਾ ਸ਼ਿਕਾਰ ਬਣ ਜਾਂਦਾ ਹੈ ਜਿਹੜੀ ਉਸਦੀ ਆਤਮ-ਹੱਤਿਆ ਦਾ ਕਾਰਨ ਬਣਦੀ ਹੈ ਕਿਉਂਕਿ ਹੋਰ ਕਿਸੇ ਕੰਮ ਨੂੰ ਕਰਨ ਤੋਂ ਉਹ ਬੇਇੱਜ਼ਤ ਮਹਿਸੂਸ ਕਰਦਾ ਹੈ। ਦਿਹਾੜੀ ਕਰਕੇ ਰੋਟੀ ਕਮਾਉਣ ਕਰਨ ਨਾਲੋਂ ਮਰਨ ਨੂੰ ਤਰਜੀਹ ਦਿੰਦਾ ਹੈ। ਇਥੇ ਲੋੜ ਉਸਦੇ ਕੰਮ ਸਭਿਆਚਾਰ ਨੂੰ ਬਦਲਣ ਦੀ ਹੈ। ਉਸਨੂੰ ਸਮਝਾਉਣ ਦੀ ਹੈ ਕਿ ਜੇ ਉਹ ਵਿਦੇਸ਼ਾਂ ਅੰਦਰ ਜਾ ਕੇ ਰੋਟੀ ਰੋਜ਼ੀ ਲਈ ਹਰ ਕੰਮ ਕਰਨ ਨੂੰ ਤਿਆਰ ਹੈ ਤਾਂ ਇਥੇ ਸ਼ਰਮ ਕਾਹਦੀ। ਕੰਮ ਕਦੇ ਮਾੜਾ ਹੁੰਦਾ ਹੈ? ਦੂਸਰਾ ਮੁਸੀਬਤਾਂ ਤੋਂ ਖਹਿੜਾ ਛੁਡਵਾਉਣ ਲਈ ਉਸਨੂੰ ਆਪਣੀ ਜਿਨਸ ਲਈ ਮਾਰਕੀਟ ਵਾਸਤੇ ਅਤੇ ਉਸਦੇ ਸਹੀ ਮੁੱਲ ਪਵਾਉਣ ਵਾਸਤੇ ਜਥੇਬੰਦ ਹੋ ਕੇ ਲੰਬੇ ਅਤੇ ਅਣਥੱਕ ਸੰਘਰਸ਼ਾਂ ਦੀ ਲੋੜ ਹੈ ਜਿਸ ਰਾਸਤੇ ਉਸਨੂੰ ਪੈਣਾ ਚਾਹੀਦਾ ਹੈ। ਆਪਣੀ ਸ਼ਕਤੀ ਆਤਮ-ਹੱਤਿਆ ਲਈ ਨਹੀਂ ਆਤਮ-ਚਿੰਤਨ ਲਈ ਲਾ ਕੇ ਸੰਘਰਸ਼ ਉਲੀਕਣੇ ਚਾਹੀਦੇ ਹਨ ਤਾਂ ਕਿ ਆਉਣ ਵਾਲੀ ਪੀੜ੍ਹੀ ਲਈ ਉਹ ਕੁਝ ਇਤਿਹਾਸਿਕ ਸਿਰਜ ਸਕੇ।

1976 ਵਿਚ ਸੰਸਾਰ ਸਿਹਤ ਸੰਸਥਾ ਵਲੋਂ ਆਤਮ-ਹੱਤਿਆਵਾਂ ਉਪਰ ਬਹੁਤ ਸਾਰੇ ਦੇਸ਼ਾਂ ਦੇ ਅੰਕੜੇ ਇਕੱਠੇ ਕੀਤੇ ਗਏ। ਇਕ ਲੱਖ ਵਿਅਕਤੀਆਂ ਮਗਰ ਮਰਨ ਵਾਲਿਆਂ ਦੀ ਗਿਣਤੀ ਇਸ ਅਨੁਸਾਰ ਦਿੱਤੀ ਗਈ:

| ਦੇਸ਼ | ਮਰਦ | ਔਰਤਾਂ |
|---|---|---|
| ਮੈਕਸੀਕੋ | 4.44 | 1.20 |
| ਗਰੀਸ | 6.38 | 2.77 |
| ਇਟਲੀ | 10.19 | 4.04 |
| ਨੀਦਰਲੈਂਡ | 11.97 | 4.16 |
| ਜਪਾਨ | 24.71 | 18.88 |
| ਸਕਾਟਲੈਂਡ | 12.00 | 7.44 |
| ਨਿਊਜ਼ੀਲੈਂਡ | 19.11 | 7.31 |
| ਕਨੇਡਾ | 20.63 | 7.45 |
| ਯੂ.ਐਸ.ਏ. | 22.98 | 8.44 |
| ਜਰਮਨੀ | 35.64 | 16.29 |
| ਸਵਿੱਟਜਰਲੈਂਡ | 34.69 | 12.20 |
| ਹੰਗਰੀ | 58.64 | 22.34 |
| ਬਰਲਿਨ ਵੈਸਟ | 63.90 | 31.65 |

ਉਪਰੋਕਤ ਵੇਰਵੇ ਦੋ ਗੱਲਾਂ ਸਪਸ਼ਟ ਕਰਦੇ ਹਨ। ਇਕ ਮਰਦਾਂ ਦੇ ਮੁਕਾਬਲੇ ਔਰਤਾਂ ਘੱਟ ਖੁਦਕਸ਼ੀ ਕਰਦੀਆਂ ਹਨ। ਕੇਵਲ ਜਪਾਨ ਹੀ ਹੈ ਜਿਥੇ ਔਰਤਾਂ ਮਰਦਾਂ ਦੇ ਲਗਭਗ ਨੇੜੇ ਹਨ। ਦੂਸਰਾ ਖੁਦਕਸ਼ੀਆਂ ਪਿਛੇ ਕੇਵਲ ਆਰਥਿਕ ਕਾਰਨ ਹੀ ਨਹੀਂ ਹਨ ਹੋਰ ਕਾਰਨ ਵੀ ਹਨ ਅਤੇ ਮੈਕਸੀਕੋ ਵਰਗਾ ਊਣਾ ਮੁਲਕ ਜਪਾਨ, ਅਮਰੀਕਾ, ਸਕਾਟਲੈਂਡ ਵਰਗੇ ਵਿਕਸਤ ਦੇਸ਼ਾਂ ਤੋਂ ਕਿਤੇ ਘੱਟ ਇਸ ਵਰਤਾਰੇ ਦਾ ਸ਼ਿਕਾਰ ਹੈ। ਔਰਤਾਂ ਦੇ ਘੱਟ ਆਤਮ-ਹੱਤਿਆਵਾਂ ਪਿਛੇ ਕੰਮ ਕਰਦਾ ਉਹਨਾ ਵਿਚਲਾ ਮਰਦਾਂ ਦੇ ਮੁਕਾਬਲੇ ਵਧੇਰੇ ਸਹਿਣਸ਼ੀਲਤਾ ਦਾ ਤੱਥ ਹੈ। ਬੱਚਾ ਜਨਣ ਦਾ ਕੰਮ ਉਸਦੇ ਜ਼ਿੰਮੇ ਹੈ। ਜੰਮਣ-ਪੀੜਾਂ ਦਾ ਨੌ ਮਹੀਨਿਆਂ ਦਾ ਸੰਤਾਪ ਵੀ ਉਸਨੂੰ ਸਬਰਸੰਤੋਖ ਵਾਲੀ ਬਣਾਉਂਦਾ ਹੈ। ਮਰਦਾਂ ਦੇ ਲਗਾਤਾਰ ਅੱਖੜਪੁਣੇ ਸਹਾਰਦੀ ਉਹ ਆਪਣੀ ਸਹਿਣ ਸਮਰੱਥਾ ਵਧਾ ਚੁੱਕੀ ਹੈ। ਇਹ ਵੀ ਸਮਝਿਆ ਜਾ ਰਿਹਾ ਹੈ ਕਿ ਔਰਤਾਂ ਵਿਚੋਂ ਵਧੇਰੇ ਖੁਦਕਸ਼ੀ ਕਰਨ ਵਾਲੀਆਂ ਜਾਂ ਬਾਂਝ ਔਰਤਾਂ ਹਨ ਜਾਂ ਫਿਰ ਉਹ ਜਿਹੜੀਆਂ ਵਿਆਹੁਤਾ ਜ਼ਿੰਦਗੀ ਦੀ ਅਸਫਲਤਾ ਦਾ ਸ਼ਿਕਾਰ ਹਨ। ਆਰਥਿਕ ਕਾਰਨ ਉਸ ਉਪਰ ਉਤਨੇ ਹਾਵੀ ਨਹੀਂ।

ਵੱਖ ਮੁਲਕਾਂ ਦਾ ਸਭਿਆਚਾਰ ਵੀ ਆਤਮ-ਹੱਤਿਆਵਾਂ ਦੇ ਵਰਤਾਰੇ ਵਿਚ ਵਖਰੇਵਾਂ ਲਿਆਉਂਦਾ ਹੈ। ਉਸਾਰੂ ਸਭਿਆਚਾਰ ਲੋਕਾਂ ਅੰਦਰ ਔਖੇ ਸਮੇਂ ਵੀ ਜੂਝਦੇ ਰਹਿਣ ਦੀ ਪ੍ਰੇਰਨਾ ਦਿੰਦਾ ਹੈ। ਲੱਚਰ, ਬੇਤੁਕਾ, ਤਰਕਹੀਣ, ਬੇਸੁਰਾ, ਉਕਸਾਊ, ਪਿਛਾਖੜੀ ਸਭਿਆਚਾਰ ਵਿਅਕਤੀਆਂ ਨੂੰ ਮਾੜੇ ਪਾਸੇ ਪ੍ਰੇਰਦਾ ਹੈ। ਕੁਕਰਮ ਕਰਨ, ਲੁੱਟ ਖੋਹ ਕਰਨ, ਕਬਜ਼ੇ ਦੀ ਭਾਵਨਾ ਪੈਦਾ ਕਰਨ ਵਰਗੀਆਂ ਗੈਰ-ਸਮਾਜਿਕ ਕਦਰਾਂ ਕੀਮਤਾਂ ਵਾਲੇ ਪਾਸੇ ਮੋੜਾ ਦਿੰਦਾ ਹੈ। ਇਨਕਲਾਬਾਂ ਅਧੀਨ ਆਈਆਂ ਇਤਿਹਾਸਕ ਤਬਦੀਲੀਆਂ ਵਾਲੇ ਮੁਲਕਾਂ ਅੰਦਰ ਸਾਮਰਾਜੀ ਅਤੇ ਸਰਮਾਏਦਾਰੀ ਰੁਚੀਆਂ ਵਾਲੇ ਮੁਲਕਾਂ ਦੇ ਮੁਕਾਬਲੇ ਨਗੂਣੀਆਂ ਖੁਦਕਸ਼ੀਆਂ ਹੁੰਦੀਆਂ ਹਨ। ਕਊਬਾ ਗਰੀਬ ਤਾਂ ਹੈ ਪ੍ਰੰਤੂ ਉਸਾਰੂ ਸਭਿਆਚਾਰ ਕਾਰਨ ਖੁਦਕਸ਼ੀਆਂ ਦੇ ਵਰਤਾਰੇ ਤੋਂ ਕਾਫੀ ਨਿਰਲੇਪ ਹੈ। ਚੀਨ ਅਤੇ ਰੂਸ ਦੀਆਂ ਉਦਾਹਰਣਾਂ ਵੀ ਦਿੱਤੀਆਂ ਜਾ ਸਕਦੀਆਂ ਹਨ। ਨਕਸਲਬਾੜੀ ਦੇ ਪ੍ਰਭਾਵ ਅਧੀਨ ਉਠੇ ਹਥਿਆਰਬੰਦ ਨੌਜਵਾਨ ਤਸੀਹੇ ਤਾਂ ਝਲਦੇ ਰਹੇ ਪ੍ਰੰਤੂ ਖਾਲਸਤਾਨੀ ਅਸਰ ਅਧੀਨ ਆਏ ਹਥਿਆਰਬੰਦ ਟੋਲਿਆਂ ਵਾਂਗ ਸੈਨਾਨਾਈਡ ਨਹੀਂ ਖਾਧੇ। ਇਹ ਸਭਿਆਚਾਰਕ ਵਖਰੇਵਾਂ ਹੀ ਤਾਂ ਸੀ। ਸੋ ਉਸਾਰੂ ਸੋਚ ਸਵੈ-ਨਾਸ਼ ਵੱਲ ਨਹੀਂ ਸਗੋਂ ਹੋਰ ਉਸਾਰਨ ਵੱਲ ਲਿਜਾਂਦੀ ਹੈ। ਨਰੋਏ ਸਭਿਆਚਾਰ ਦਾ ਸਾਹਿਤ ਵੀ ਨਰੋਆ ਹੁੰਦਾ ਹੈ। ਆਓ ਸਭਿਆਚਾਰ ਨੂੰ ਸੁੱਚਾ ਅਤੇ ਉਚਾ ਇਨਸਾਫ ਪਸੰਦ ਬਣਾਈਏ। ਨਿੱਜ ਦੇ ਹਿਤਾਂ ਤੋਂ ਉਪਰ ਉਠਕੇ ਸਮੂਹ ਦੇ ਹਿਤਾਂ ਦੀ ਪੈਰਵਈ ਕਰੀਏ। ਸਮੂਹ ਦੇ ਹਿਤ ਵਿਚ ਹੀ ਸਾਡੇ ਹਿਤ ਸਮੋਏ ਹਨ।

ਖੁਦਕਸ਼ੀਆਂ ਦੇ ਗਿਣਤੀ ਵਧਣ ਦਾ ਇਕ ਵੱਡਾ ਕਾਰਨ ਇਹ ਵੀ ਹੈ ਕਿ ਕੀੜੇਮਾਰ ਦਵਾਈਆਂ, ਮਾਰੂ ਹਥਿਆਰਾਂ ਦਾ ਸੌਖੀਪਹੁੰਚ ਵਿਚ ਹੋਣਾ। ਗੁੱਸਾ ਆ ਜਾਣਾ ਸੁਭਾਵਿਕ ਹੈ। ਇਹ ਵੀ ਸੁਭਾਵਿਕ ਹੈ ਕਿ ਇਹ ਢਲ ਜਾਂਦਾ ਹੈ। ਇਸਦਾ ਵੇਗ ਇਕਸਾਰ ਨਹੀਂ ਰਹਿੰਦਾ। ਸਰੀਰ ਅੰਦਰ ਗੁੱਸਾ ਪੈਦਾ ਕਰਨ ਵਾਲੇ ਐਪੀਨੈਫਰਨ ਰਸ ਲਗਾਤਾਰ ਨਹੀਂ ਵਹਿ ਸਕਦੇ। ਇਸ ਉਪਰ ਅੰਕੁਸ਼ ਨੌਨ-ਐਪੀਨੈਫਰਨ ਰਸ ਲਾਉਂਦਾ ਹੈ। ਸੋ ਕੁਝ ਵਕਤ ਟਲ ਜਾਣ ਨਾਲ ਗੁੱਸਾ ਢੈਲਾ ਹੋ ਜਾਂਦਾ ਹੈ। ਬਹੁਤ ਸਾਰੀਆਂ ਆਤਮ-ਹੱਤਿਆਵਾਂ ਤੁਰੰਤ ਆਏ ਗੁੱਸੇ ਕਾਰਨ ਹੀ ਹੁੰਦੀਆਂ ਹਨ ਜਿਸ ਵਿਚ ਮਨੁੱਖ ਦੂਸਰੇ ਨੂੰ ਸਜ਼ਾ ਦੇਣ ਲਈ ਸਵੈ-ਹੱਤਿਆ ਕਰਦਾ ਹੈ ਤਾਂ ਕਿ ਉਸਦੇ ਕਰੀਬੀ ਜਿੰਨ੍ਹਾਂ ਕਾਰਨ ਗੁੱਸਾ ਆਇਆ ਸੀ ਮਗਰੋਂ ਪਛਤਾਵੇ ਦਾ ਸੰਤਾਪ ਭੋਗਣ। ਸੋ ਕੀੜੇਮਾਰ ਦਵਾਈ ਤੇ ਮਾਰੂ ਹਥਿਆਰ ਸੌਖੀ ਪਹੁੰਚ ਵਿਚ ਨਹੀਂ ਹੋਣੇ ਚਾਹੀਦੇ।

ਅਖੀਰ ਉਪਰੋਕਤ ਸਾਰੇ ਵਿਵਰਣ ਤੋਂ ਅਸੀਂ ਇਹ ਸਿੱਟਾਕੱਢ ਸਕਦੇ ਹਾਂ ਕਿ ਮੌਜੂਦਾ ਸੰਕਟ-ਪ੍ਰਸਤ ਸਮਾਜ ਅੰਦਰ ਜਿਸ ਵਿਚ ਸਮਾਜਕ ਕਦਰਾਂ-ਕੀਮਤਾਂ ਦੀ ਭਾਰੀ ਗਿਰਾਵਟ ਵੇਖੀ ਜਾ ਸਕਦੀ ਹੈ, ਜਿਉਣ ਦੀ ਜੀਵਨ-ਜਾਚ ਆਉਣੀ ਚਾਹੀਦੀ ਹੈ। ਸਵੈ ਦੀ ਹਸਤੀ ਨੂੰ ਨਕਾਰਾਤਮਕ ਪਹਿਲੂਆਂ ਲਈ ਮਿਟਾਉਣ ਨਾਲੋਂ ਸਕਾਰਾਤਮਕ ਪਹਿਲੂਆਂ ਵੱਲ ਸੇਧਤ ਕੀਤਾ ਜਾਵੇ। ਇਨਕਲਾਬੀ ਆਪਣੀ ਮੌਤ ਆਪ ਚੁਣਦੇ ਹਨ। ਉਹਨਾਂ ਨੂੰ ਪਤਾ ਹੈ ਕਿ ਸੰਘਰਸ਼ ਇਕ ਦੋ ਵਿਚੋਂ ਇਕ ਨੇ ਡਿੱਗਣਾ ਹੈ। ਕਦੇ ਬੁਰਾਈ ਹਾਵੀ ਹੋ ਸਕਦੀ ਕਦੇ ਚੰਗਿਆਈ। ਚੰਗੇ ਸਮਾਜ ਦੀ ਸਿਰਜਨਾ ਲਈ ਆਪਾ ਵਾਰ ਦੇਣਾ ਕੀਮਤ ਰਖਦਾ ਹੈ। ਅਜਿਹਾ ਮਨੁੱਖ ਸ਼ਹੀਦ ਭਗਤ ਸਿੰਘ, ਕਰਤਾਰ ਸਿੰਘ ਸਰਾਭਾ, ਸੁਖਦੇਵ, ਰਾਜ ਗੁਰੂ ਵਾਂਗ ਇਤਿਹਾਸਕ ਮਨੁੱਖ ਬਣ ਜਾਂਦਾ ਹੈ ਜਦੋਂ ਕਿ ਨਕਾਰਾਤਮਕ ਪਹਿਲੂਆਂ ਦੇ ਲੇਖੇ ਖੁਦਕਸ਼ੀ ਦੀ ਮੌਤ ਮਰਨ ਵਾਲਾ ਕਦੇ ਵੀ ਯਾਦ ਨਹੀਂ ਕੀਤਾ ਜਾਂਦਾ ਅਤੇ ਜੇ ਕੀਤਾ ਵੀ ਜਾਂਦਾ ਹੈ, ਅਸਫਲ ਮਨੁੱਖ ਦੇ ਤੌਰ ਤੇ। ਲੋੜ ਮਨੁੱਖ ਦੇ ਹੋਰ ਮਹਾਂਬਲੀ ਬਣਨ ਦੀ ਹੈ ਨਾ ਕਿ ਢਹਿ ਢੇਰੀ ਹੋਣ ਦੀ। ਜਿਥੇ ਮਹਾਂਬਲੀ ਇਤਿਹਾਸ ਸਿਰਜਦੇ ਹਨ ਉਥੇ ਉਚ ਪਾਏ ਦੀਆਂ ਸਭਿਤਾਵਾਂ ਜਨਮ ਲੈਂਦੀਆਂ ਹਨ ਤੇ ਸਮਾਜ ਸਿਖਰਾਂ ਛੋਂਹਦਾ ਹੈ। ਆਓ ਅਣਆਈ ਮੌਤ ਮਰਨ ਨਾਲੋਂ ਸਮਾਜ ਲਈ ਕੁਝ ਕਰਕੇ ਮਰੀਏ।

# ਮਾਨਸਿਕ ਰੋਗਾਂ ਦਾ ਪ੍ਰਗਟਾਵਾ ਹੈ-ਨਸ਼ਿਆਂ ਦੀ ਵਰਤੋਂ

...ਡਾ. ਸ਼ਿਆਮ ਸੁੰਦਰ ਦੀਪਤੀ



ਜਦੋਂ ਅਸੀਂ ਨਸ਼ੇ ਦੀ ਗੱਲ ਕਰਦੇ ਹਾਂ ਤਾਂ ਸਾਡਾ ਪਹਿਲਾ ਨਿਸ਼ਾਨਾ ਨਸ਼ਈ ਬਣਦਾ ਹੈ। 'ਉਹ ਭੈੜਾ ਹੈ, ਉਸ ਨੇ ਘਰ ਬਰਬਾਦ ਕਰ ਦਿੱਤਾ, ਬੱਚੇ ਰੋਲ ਛੱਡੇ, ਉਸ ਦੀ ਕਰੋ ਛਿੱਤਰ ਪਰੇਡ...ਉਸ ਨੂੰ ਰਲ ਕੇ ਲਾਹਨਤਾਂ ਪਾਓ...ਉਸ ਨੂੰ ਥਾਣੇ ਲੈਜਾ ਕੇ ਧਮਕਾਓ।' ਮਤਲਬ ਇਹ ਕਿ ਨਸ਼ਿਆਂ ਦੀ ਲੱਤ ਪਿਛੇ ਅਸੀਂ ਉਸ ਵਿਅਕਤੀ ਨੂੰ ਦੋਸ਼ੀ ਸਮਝਦੇ ਹਾਂ ਅਤੇ ਉਸ ਨੂੰ ਸਬਕ ਸਿਖਾਉਣ ਅਤੇ ਉਸ ਵਿਅਕਤੀ ਤੋਂ ਖਹਿੜਾ ਛੁਡਾਉਣ ਦੀ ਹਾਲਤ ਬਾਰੇ ਸੋਚਣ ਵੇਲੇ ਵੀ ਅਸੀਂ ਉਸ ਨੂੰ ਹੀ ਕੇਂਦਰ ਵਿਚ ਰਖਦੇ ਹਾਂ।

ਸਿਆਣੇ ਪੜ੍ਹੇ-ਲਿਖੇ ਲੋਕ ਵੀ ਕਹਿਣਗੇ,'ਮੈਨੂੰ ਕੋਈ ਜ਼ਬਰਦਸਤੀ ਨਹੀਂ ਪਿਲਾ ਸਕਦਾ, ਇਸ ਨਾਲ ਹੀ ਕਿਉਂ ਹੁੰਦੀ ਹੈ, ਇਸ ਦਾ ਆਪਣਾ ਅੰਦਰ ਕਮਜ਼ੋਰ ਹੈ।'

ਇਹ ਵੀ ਅਕਸਰ ਕਿਹਾ ਜਾਂਦਾ ਹੈ,'ਚੰਗਾ ਭਲਾ ਸੀ ਇਹ, ਬੜੀ ਭੈੜੀ ਬੀਮਾਰੀ ਲਗ ਗਈ ਹੈ ਨਸ਼ਿਆਂ ਦੀ।' ਇਸ ਸਾਰੀ ਸਥਿਤੀ ਤੋਂ ਇਹ ਤਸਵੀਰ ਬਣਦੀ ਹੈ ਕਿ ਨਸ਼ੇ ਕਰਨ ਲਈ ਨਸ਼ਈ ਜ਼ਿੰਮੇਵਾਰ ਹੈ ਅਤੇ ਉਹ ਇਕ ਭੈੜੀ ਬੀਮਾਰੀ ਹੈ, ਜਦੋਂ ਕਿ ਇਹ ਦੋਨੋਂ ਧਾਰਨਾਵਾਂ ਹੀ ਗਲਤ ਹਨ।

ਨਸ਼ਿਆਂ ਦੇ ਕਾਰਨਾਂ ਨੂੰ ਸਮਝਣ ਲਈ ਇਹ ਜ਼ਰੂਰੀ ਹੈ ਕਿ ਆਪਾਂ ਸਮਝੀਏ ਕਿ 'ਨਸ਼ੇ ਕਰਨਾ' ਅਸਲ ਵਿਚ ਬੀਮਾਰੀ ਨਹੀਂ ਹੈ ਜਿਵੇਂ ਬੁਖਾਰ ਕੋਈ ਬੀਮਾਰੀ ਨਹੀਂ। ਬੁਖਾਰ ਦਾ ਕਾਰਨ ਹੈ ਕਿ ਕਿਸ ਬੀਮਾਰੀ ਨਾਲ ਬੁਖਾਰ ਚੜ੍ਹਿਆ ਹੈ। ਉਹ ਬੀਮਾਰੀ ਮਲੇਰੀਆ ਹੋ ਸਕਦੀ ਹੈ, ਟੀ.ਬੀ. ਜਾਂ ਪੀਲੀਆ ਹੋ ਸਕਦੀ ਹੈ। ਬੁਖਾਰ ਇਨ੍ਹਾਂ ਬੀਮਾਰੀਆਂ ਦਾ ਇਕ ਲੱਛਣ ਹੈ ਅਤੇ ਇਕ ਸਿਆਣਾ ਡਾਕਟਰ ਬੁਖਾਰ ਦਾ ਇਲਾਜ ਨਹੀਂ ਸਗੋਂ ਉਸ ਬੀਮਾਰੀ ਦਾ ਇਲਾਜ ਕਰੇਗਾ, ਜਦੋਂ ਕਿ ਜ਼ਿਆਦਾਤਰ ਡਾਕਟਰ ਬੁਖਾਰ ਦੇ ਇਰਦ-ਗਿਰਦ ਹੀ ਆਪਣਾ ਇਲਾਜ ਘੁੰਮਾਉਂਦੇ ਰਹਿੰਦੇ ਹਨ। ਇਸੇ ਤਰ੍ਹਾਂ 'ਨਸ਼ੇ ਕਰਨਾ' ਬੀਮਾਰੀ ਨਹੀਂ ਹੈ। ਬੀਮਾਰੀ ਕਿਤੇ ਹੋਰ ਹੈ ਅਤੇ ਨਸ਼ੇ ਉਸ ਕਾਰਨ ਨਾਲ ਲਗਦੇ ਹਨ। ਜੇ ਅਸੀਂ ਨਸ਼ੇ ਨੂੰ ਹੀ ਬੀਮਾਰੀ ਸਮਝਾਂਗੇ ਤਾਂ ਫਿਰ ਸਹੀ ਇਲਾਜ ਨਹੀਂ ਕਰ ਸਕਦੇ।

ਇਸ ਤਰ੍ਹਾਂ ਜਦੋਂ ਅਸੀਂ ਇਹ ਸਮਝ ਅਪਣਾਉਂਦੇ ਹਾਂ ਕਿ ਨਸ਼ੇ ਬੀਮਾਰੀ ਨਹੀਂ ਹਨ, ਕਿਸੇ ਬੀਮਾਰੀ ਦਾ ਲੱਛਣ ਹਨ, ਤਾਂ ਸਾਡੀ ਦੂਸਰੀ ਧਾਰਨਾ ਸਪਸ਼ਟ ਹੁੰਦੀ ਹੈ ਕਿ ਜਿਹੜਾ ਵਿਅਕਤੀ ਨਸ਼ਿਆਂ ਦਾ ਸ਼ਿਕਾਰ ਹੈ, ਉਹ ਖੁਦ ਇਸ ਲੱਛਣ ਕਾਰਨ ਦੁਖੀ ਹੈ। ਉਹ ਚਾਹੁੰਦਾ ਹੈ ਕਿ ਕੋਈ ਸਿਆਣਾ ਡਾਕਟਰ ਮਿਲੇ ਤੇ ਉਸ ਦੀ ਬੀਮਾਰੀ ਦਾ ਇਲਾਜ ਕਰੇ ਤੇ ਉਸ ਨੂੰ ਨਸ਼ਿਆਂ ਦੀ ਲੱਤ ਤੋਂ ਛੁਟਕਾਰਾ ਹਾਸਲ ਹੋਵੇ।

ਸਹੀ ਕਾਰਨਾਂ ਨੂੰ ਜਾਨਣ ਤੋਂ ਪਹਿਲਾਂ ਇਹ ਜਾਣੀਏ ਕਿ ਨਸ਼ੇ ਕਰਨ ਨਾਲ ਵਾਪਰਦਾ ਕੀ ਹੈ?

ਇਥੇ ਸ਼ਰਾਬ ਪੀਣ ਪ੍ਰਤੀ ਇਕ ਸਰਵੇਖਣ ਦੀ ਉਦਾਹਰਣ ਦਿੰਦੇ ਹਾਂ:-

ਜਿਸ ਵਿਚ ਇਹ ਪੁੱਛਿਆ ਗਿਆ ਕਿ ਉਹੋ ਸ਼ਰਾਬ ਕਿਉਂ ਪੀਂਦੇ ਹਨ ਤਾਂ ਜਵਾਬ ਸੀ:

ੳ) 'ਉਹ ਸ਼ਰਾਬ ਖੁਸ਼ੀ ਦੇ ਮੌਕੇ ਦੇ ਪ੍ਰਗਟਾਵੇ ਦਾ ਸਭ ਤੋਂ ਵਧੀਆ ਢੰਗ ਹੈ।

ਅ) ਕਈ ਵਾਰ 'ਚੜ੍ਹਦੀ ਕਲਾ' ਵਿਚ ਆਉਣ ਨੂੰ ਜੀਅ ਕਰਦਾ ਹੈ।

ੲ) ਇਸ ਨਾਲ ਮੇਰੀਆਂ ਚਿੰਤਾਵਾਂ ਤੇ ਸਮੱਸਿਆਵਾਂ ਦੂਰ ਹੋ ਜਾਂਦੀਆਂ ਹਨ। ਇਹ ਉਨ੍ਹਾਂ ਨੂੰ ਭੁੱਲਣ ਵਿਚ ਮੇਰੀ ਮੱਦਦ ਕਰਦੀ ਹੈ।

ਸ) ਸ਼ਰਾਬ ਨਾਲ ਮੇਰੇ ਸਵੈ-ਭਰੋਸੇ ਵਿਚ ਵਾਧਾ ਹੁੰਦਾ ਹੈ ਤੇ ਮੈਨੂੰ ਆਪਣਾ ਆਪ ਮਜ਼ਬੂਤ ਲਗਦਾ ਹੈ।

ਹ) ਮੈਂ ਸ਼ਰਾਬ ਪੀਂਦਾ ਹਾਂ ਜਦੋਂ ਮੈਂ ਤਣਾਓ ਵਿਚ ਹੁੰਦਾ ਹਾਂ।

ਕ) ਮੈਂ ਸ਼ਰਾਬ ਪੀਂਦਾ ਕਿਉਂਕਿ ਮੇਰੇ ਕੋਲ ਕੁਝ ਹੁੰਦਾ ਹੀ ਨਹੀਂ ਕਰਨ ਨੂੰ।

ਖ) ਇਸ ਕਰਕੇ ਪੀ ਲਈ ਦੀ ਹੈ ਜਦੋਂ ਯਾਰ-ਦਸਤ ਰਲਦੇ ਹਾਂ ਤਾਂ ਬੈਠਣ ਦਾ ਚੰਗਾ ਤਰੀਕਾ ਹੈ।

ਜੇਕਰ ਇਨ੍ਹਾਂ ਜੁਆਬਾਂ 'ਤੇ ਗੌਰ ਫਰਮਾਈਏ ਤਾਂ ਤਿੰਨ ਗੱਲਾਂ ਸਾਹਮਣੇ ਆਉਂਦੀਆਂ ਹਨ:-

1) ਇਕੱਲਤਾ ਦਾ ਅਸਿਾਸ।
2) ਸਮੱਸਿਆਵਾਂ ਦਾ ਹੱਲ।
3) ਆਪਣੇ ਆਪ 'ਤੇ ਭਰੋਸਾ ਨਾ ਹੋਣਾ।

ਜਦੋਂ ਕਿਸੇ ਵਿਅਕਤੀ ਕੋਲ ਕੰਮ ਨਾ ਹੋਵੇ, ਕੰਮ ਕਰਨ ਵਿਚ ਖੁਸ਼ੀ ਨਾ ਹੋਵੇ, ਪਛਾਣ ਨਾ ਹੋਵੇ ਜਾਂ ਬਨਣ ਨਾ ਦਿੱਤੀ ਜਾਵੇ ਤਾਂ ਫਿਰ ਉਹ ਨਸ਼ੇ ਵਿਚ 'ਵਕਤੀ' ਖੁਸ਼ੀ ਭਾਲਦਾ ਹੈ।

ਜਦੋਂ ਕਿਸੇ ਵੀ ਤਰ੍ਹਾਂ ਦੀ ਤਣਾਓਪੂਰਨ ਸਥਿਤੀ ਹੋਵੇ, ਚਿੰਤਾਂ ਜਾਂ ਬੇਚੈਨੀ ਹੋਵੇ, ਸ਼ਰਾਬ ਉਸ ਵੇਲੇ ਸਮੱਸਿਆ ਦਾ ਹੱਲ ਲਗਦੀ ਹੈ, ਜੋ ਕਿ ਫਿਰ 'ਵਕਤੀ' ਹੀ ਹੈ।

ਕਿਸੇ ਵੀ ਕੰਮ ਕਰਨ ਵਿਚ ਆਪਣੇ ਆਪ 'ਤੇ ਯਕੀਨ ਨਾ ਹੋਣਾ ਕਿ ਮੈਂ ਇਹ ਕਰ ਸਕਾਂਗਾ ਜਾਂ ਨਹੀਂ, ਪੂਰਾ ਵੀ ਹੋਵੇਗਾ ਕਿ ਨਹੀਂ, ਕੰਮ ਵਿਚ ਸਫਲਤਾ ਮਿਲੇਗੀ ਵੀ ਕਿ ਨਹੀਂ। ਫਿਰ ਨਸ਼ੇ ਉਸ ਨੂੰ ਉਤਸ਼ਾਹ ਦਿੰਦੇ ਹਨ, ਸਵੈ-ਭਰੋਸਾ ਦਿੰਦੇ ਹਨ, ਜੋ ਕਿ 'ਵਕਤੀ' ਹੁੰਦਾ ਹੈ ਅਤੇ ਉਲਾਰੂ ਵੀ ਹੁੰਦਾ ਹੈ।

ਇਨ੍ਹਾਂ ਤਿੰਨਾਂ ਹਾਲਤਾਂ ਨੂੰ ਜੇਕਰ ਸਮਝਣਾ ਹੋਵੇ ਤਾਂ ਤਿੰਨਾਂ



ਵਿਚ ਨਸ਼ਿਆਂ ਦਾ ਕੰਮ 'ਵਕਤੀ' ਖੁਸ਼ੀ ਦੇਣ ਅਤੇ 'ਵਕਤੀ' ਸਮੱਸਿਆਵਾਂ ਦਾ ਹੱਲ ਕਰਨਾ ਹੈ। ਇਸ ਤੋਂ ਵੀ ਇਹੀ ਜ਼ਾਹਿਰ ਹੁੰਦਾ ਹੈ ਕਿ ਅਸਲੀ ਬੀਮਾਰੀ ਕਿਤੇ ਹੋਰ, ਇਹ ਇਕ ਤਰ੍ਹਾਂ ਦਾ ਬੀਮਾਰੀ ਦਾਪ੍ਰਗਟਾਵਾ ਹੈ, ਜੋ ਨਸ਼ਿਆਂ ਦੇ ਨਾਲ ਹੱਲ ਨਹੀਂ ਹੋ ਰਿਹਾ ਸਗੋਂ ਜੇਕਰ ਸਮਾਜਿਕ-ਮਾਨਸਿਕ-ਆਰਥਿਕ ਪਹਿਲੂ ਤੋਂ ਦੇਖੀਏ ਤਾਂ ਸਮੱਸਿਆ ਹੋਰ ਗੰਭੀਰ ਹੋ ਰਹੀ ਹੁੰਦੀ ਹੈ, ਵਿਗੜ ਰਹੀ ਹੁੰਦੀ ਹੈ ਬਿਲਕੁਲ ਉਸੇ ਤਰ੍ਹਾਂ ਜੇ ਬੁਖਾਰ ਦਾ ਇਲਾਜ ਕਰੋਸੀਨ, ਐਸਪਰੀਨ ਨਾਲ ਕਰੀ ਜਾਵਾਂਗੇ, ਬੁਖਾਰ ਵਕਤੀ ਤੌਰ 'ਤੇ ਤਾਂ ਠੀਕ ਹੁੰਦਾ ਰਹੇਗਾ, ਪਰ ਉਸ ਦੇ ਅਸਲੀ ਕਾਰਨ ਟੀ.ਬੀ. ਜਾਂ ਹੋਰ ਬੀਮਾਰੀ ਵੱਲ ਧਿਆਨ ਨਹੀਂ ਦੇਵਾਂਗੇ ਤਾਂ ਹਾਲਤ ਵਿਗੜੇਗੀ ਹੀ।

ਦੂਸਰੀ ਗੱਲ, ਜੋ ਨਸ਼ਈ 'ਤੇ ਕਿੰਤੂ ਕਰਨ ਦੀ ਹੈ ਜਾਂ ਉਸ ਨੂੰ ਦੋਸ਼ੀ ਠਹਿਰਾਉਣ ਦੀ ਹੈ, ਤਾਂ ਇਸ ਦੇ ਲਈ ਵਿਅਕਤੀ ਦੇ ਕਮਜ਼ੋਰ ਵਿਅਕਤਿਤਵ ਨੂੰ ਦੋਸ਼ੀ ਠਹਿਰਾਇਆ ਜਾਂਦਾ ਹੈ, ਪਰ ਇਸ ਪਹਿਲੂ ਦਾ ਲੁਕਵਾਂ ਪੱਖ ਇਹ ਵੀ ਹੈ ਕਿ ਵਿਅਕਤਿਤਵ ਦੀ ਕਮਜ਼ੋਰ ਉਸਾਰੀ ਵਿਚ ਕਿਸ ਦਾ ਹੱਥ ਹੈ?

ਨਸ਼ਿਆਂ ਪਿੱਛੇ ਕਾਰਜਸ਼ੀਲ ਕਾਰਨ:

ਇਸ ਨੂੰ ਇਸ ਤਰ੍ਹਾਂ ਵੀ ਕਹਿ ਸਕਦੇ ਹਾਂ ਕਿ ਉਹ ਕਿਹੜੇ ਕਾਰਨ ਹਨ ਜੋ ਨਸ਼ਿਆਂ ਦੀ ਵਰਤੋਂ ਲਈ ਉਕਸਾਉਂਦੇ ਹਨ ਜਾਂ ਕਿਸੇ ਵਿਅਕਤੀ ਨੂੰ ਇਲਾਜ ਦਾ ਦਰਜਾ ਦੇਣ ਲਈ ਕਹਿੰਦੇ ਹਨ ਭਾਵ ਯਾਰਾ ਉਦਾਸ ਹੈਂ ਤਾਂ ਦਾਰੂ ਪੀ ਲੈ, ਗਮ ਦੂਰ ਕਰਨ ਦਾ ਇਹੋ ਹੀ ਤਾਂ ਤਰੀਕਾ ਹੈ ਬੱਸ। ਪਰ ਨਸ਼ੇ, ਬੁਖਾਰ ਦੀ ਗੋਲੀ ਵਰਗਾ ਇਲਾਜ ਹਨ, ਇਕ ਆਰਜ਼ੀ ਸਹਾਰਾ ਜਿਸ ਨੂੰ ਵਾਰ ਵਾਰ ਇਸਤੇਮਾਲ ਕਰਨ ਦੀ ਲੋੜ ਪੈਂਦੀ ਹੈ। ਇਸ ਲਈ ਇਨ੍ਹਾਂ ਦਾ ਅਸਲੀ ਕਾਰਨ ਜਾਨਣ ਪਿਛੋਂ ਹੀ ਸਹੀ ਇਲਾਜ ਸੰਭਵ ਹੈ।

ਕਿਸੇ ਵੀ ਬੀਮਾਰੀ ਨੂੰ ਸਹੀ ਅਰਥਾਂ ਵਿਚ ਸਮਝਣ ਲਈ ਤਿੰਨ ਧਿਰਾਂ ਹੁੰਦੀਆਂ ਹਨ:-

1.ਬੀਮਾਰੀ ਦਾ ਸ਼ਿਕਾਰ ਹੋਣ ਲਈ ਮੁਨਾਸਿਬ ਵਿਅਕਤੀ।

2.ਬੀਮਾਰੀ ਸ਼ੁਰੂ ਕਰਨ ਵਾਲਾ ਤੱਤ - ਸਰੀਰ ਵਿਚ ਕਿਸੇ ਵੀ ਭੌਤਿਕ, ਰਸਾਇਣਕ, ਖੁਰਾਕੀ ਤੱਤ ਦੀ ਘਾਟ ਜਾਂ ਵਾਧੂ ਹੋਣਾ, ਇਸੇ ਤਰ੍ਹਾਂ ਕੋਈ ਜੀਵਾਣੂ, ਵਿਸ਼ਾਣੂ, ਕੀਟਾਣੂ ਦਾ ਪ੍ਰਵੇਸ਼ ਕਰਨਾ ਤੇ ਹੁਣ ਇਸੇ ਲੜੀ ਵਿਚ ਸਮਾਜੀ-ਮਨੋਵਿਗਿਆਨੀ ਤੱਤ ਜਿਵੇਂ ਪਿਆਰ ਦੀ ਘਾਟ, ਬੇਪਛਾਣਗੀ, ਸਮਾਜਿਕ ਰਿਸ਼ਤਿਆਂ ਵਿਚ ਤਰੇੜ ਆਦਿ।

3.ਬੀਮਾਰੀ ਲਈ ਮਾਹੌਲ।

ਵਿਅਕਤੀ, ਜਿਸ ਨੇ ਨਸ਼ਿਆਂ ਦਾ ਸ਼ਿਕਾਰ ਹੋਣਾ ਹੈ, ਜਿਸ ਦੀ ਕਮਜ਼ੋਰ ਸਖਸ਼ੀਅਤ ਦੀ ਅਸੀਂ ਗੱਲ ਕੀਤੀ ਹੈ, ਉਹ ਵਿਅਕਤੀ ਇਕ ਵਧੀਆ ਜ਼ਰੀਆ ਹੈ ਨਸ਼ਿਆਂ ਦੀ ਲਾਗ ਲਈ। ਇਸ ਲਈ ਸਮਾਜ ਵਿਚ ਕਮਜ਼ੋਰ ਸਖਸ਼ੀਅਤਾਂ ਦਾ ਸਿਲਸਿਲਾ ਜਾਰੀ ਰਹਿੰਦਾ ਹੈ। ਉਨ੍ਹਾਂ ਨੂੰ ਪੈਦਾ ਵੀ ਕੀਤਾ ਜਾਂਦਾ ਹੈ ਤੇ ਉਹ ਜ਼ਰੀਏ ਵੀ ਚਾਲੂ ਰਹਿੰਦੇ ਹਨ ਜੋ ਕਮਜ਼ੋਰ ਸਖਸ਼ੀਅਤਾਂ ਬਰਕਰਾਰ ਰਖਦੇ ਹਨ। ਜਿਥੇ ਰੰਗ, ਜਾਤ, ਮਜ਼੍ਹਬਾਂ, ਅਮੀਰੀ-ਗਰੀਬੀ ਦੇ ਵਿਤਕਰੇ ਹੋਣ, ਨੌਕਰ-ਮਾਲਕ, ਅਫਸਰ-ਚਪੜਾਸੀ ਵਖਰੇਵੇਂ ਹਨ, ਬੇਰੁਜ਼ਗਾਰੀ, ਅਰਧ-ਬੇਰੁਜ਼ਗਾਰ ਵਰਗੇ ਮਸਲੇ ਹੋਣ ਤੇ ਪੈਰ ਪੈਰ 'ਤੇ ਹੀ ਸਮਾਜ ਦੇ ਸਾਰੇ ਅਦਾਰਿਆਂ, ਪਰਿਵਾਰ, ਸਕੂਲ, ਰਾਜਨੀਤੀ ਵੱਲੋਂ ਅਸੁਰੱਖਿਆ, ਜ਼ਿੱਲਤ ਅਤੇ ਬੇਪਛਾਣਗੀ ਦਾ ਮਾਹੌਲ ਹੋਵੇ ਤਾਂ ਵਿਅਕਤਿਤਵ ਦਾ ਵਿਕਾਸ ਕਿਸ ਤਰ੍ਹਾਂ ਹੋਵੇਗਾ, ਇਸ ਦਾ ਅੰਦਾਜ਼ਾ ਸਹਿਜੇ ਹੀ ਲਗਾਇਆ ਜਾ ਸਕਦਾ ਹੈ।

ਨਸ਼ੇ ਮੁਹਈਆ ਕਰਵਾਉਣਾ ਦੂਸਰਾ ਪਹਿਲੂ ਹੈ। ਕਮਜ਼ੋਰ ਸਖਸ਼ੀਅਤ ਹੋਵੇ ਤੇ ਨਸ਼ੇ ਕਦਮ ਕਦਮ 'ਤੇ ਮਿਲਦੇ ਹੋਣ ਤਾਂ ਸਥਿਤੀ ਹੋਰ ਵਿਗੜ ਜਾਂਦੀ ਹੈ। ਨਸ਼ੇ ਮੁਹਈਆ ਕਰਵਾਉਣ ਵਿਚ ਕਿਸ ਦਾ ਹੱਥ ਹੈ? ਇਹ ਵੀ ਸੋਚਣ-ਵਿਚਾਰਨ ਦੀ ਲੋੜ ਹੈ। ਸਰਕਾਰਾਂ ਨੂੰ ਸਭ ਤੋਂ ਵੱਧ ਆਮਦਨ ਸ਼ਰਾਬ ਦੇ ਠੇਕਿਆਂ ਤੋਂ ਹੈ। ਉਹ ਆਪਣਾ ਰਾਜ-ਭਾਗ ਚਲਾਉਣ ਲਈ ਉਸ 'ਤੇ ਨਿਰਭਰ ਹਨ।

ਨਸ਼ੇ ਮੁਹਈਆ ਕਰਵਾਉਣੇ ਅਤੇ ਅਜਿਹਾ ਮਾਹੌਲ ਪੈਦਾ ਕਰਨਾ ਕਿ ਨਸ਼ਿਆਂ ਦੀ ਲੋੜ ਮਹਿਸੂਸ ਹੋਵੇ ਤਾਂ ਤੁਸੀਂ ਦੇਖੋਗੇ ਕਿ:-

* ਨਸ਼ਿਆਂ ਨੂੰ ਸਮਾਜਿਕ, ਧਾਰਮਿਕ ਮਾਨਤਾ ਪ੍ਰਦਾਨ ਕਰਨਾ। ਇਹ ਖਾਹੇ ਭੰਗ-ਗਾਂਜਾ ਹੋਵੇ, ਚਾਹੇ ਸ਼ਰਾਬ ਦਾ ਚੜ੍ਹਾਵਾ ਹੋਵੇ।

*ਨਸ਼ਿਆਂ ਨਾਲ ਜੁੜੀ ਵਪਾਰਕ ਪ੍ਰਵਿਰਤੀ ਕਦੋਂ ਚਾਹੇਗੀ ਕਿ ਲੋਕੀਂ ਨਸ਼ੇ ਛੱਡ ਦੇਣ?

*ਰਾਜਨੀਤਕ ਇੱਛਾ-ਸ਼ਕਤੀ ਦੀ ਘਾਟ ਹੈ। ਨਸ਼ੇ ਮੁਹਈਆ ਕਰਵਾਉਣ ਵਿਚ ਸਿੱਧੇ-ਅਸਿੱਧੇ ਹੱਥ ਤੋਂ ਇਲਾਵਾ, ਉਨ੍ਹਾਂ ਕੋਲ ਕੋਈ ਠੋਸ ਨੀਤੀ ਵੀ ਤਾਂ ਨਹੀਂ ਹੈ, ਜਿਸ ਨਾਲ ਉਹ ਲੋਕਾਂ ਦਾ ਜੀਵਨ-ਪੱਧਰ ਚੰਗੇਰਾ ਕਰ ਸਕਣ ਸਗੋਂ ਭ੍ਰਿਸ਼ਟਾਚਾਰ ਅਤੇ ਦੋਗਲੇਪਨ ਨਾਲ ਉਹ ਨੌਜਵਾਨਾਂ ਦੇ ਸੁਪਨਿਆਂ ਨੂੰ ਤੋੜਦੇ ਹਨ ਤੇ ਅਸੁੱਰਖਿਆ ਦਾ ਮਾਹੌਲ ਬਣਾਉਂਦੇ ਹਨ।

*ਅੰਤਰਰਾਸ਼ਟਰੀ ਪੱਧਰ 'ਤੇ ਵੀ ਨਸ਼ਿਆਂ ਨੂੰ ਇਕ 'ਮਨੋਵਿਗਿਆਨਕ ਲੜਾਈ' ਦੇ ਤੌਰ 'ਤੇ ਹਥਿਆਰ ਵਜੋਂ ਵਰਤਿਆ ਜਾਂਦਾ ਹੈ। ਕਿਸੇ ਵੀ ਦੇਸ਼ ਦੀ ਨੌਜਵਾਨ ਸ਼ਕਤੀ ਨੂੰ ਬਰਬਾਦ ਕਰਕੇ, ਉਸ ਦੇਸ਼ ਨੂੰ ਸਹਿਜੇ ਹੀ ਕਮਜ਼ੋਰ ਬਣਾਇਆ ਜਾ ਸਕਦਾ ਹੈ।

*ਨਸ਼ੇ ਦੀ ਵਰਤੋਂ ਨੂੰ ਸੈਕਸ ਨਾਲ ਜੋੜ ਕੇ ਪ੍ਰਚਾਰਨਾ ਅਤੇ ਸੈਕਸ ਵਰਗੇ ਲੁਕਵੇਂ ਵਿਸ਼ੇ ਨੂੰ ਆਪਣੀ ਗੱਲਬਾਤ ਨਾਲ, ਮਨੋਵਿਗਿਆਨਕ ਢੰਗ ਨਾਲ ਨਾ ਸੁਲਝਾ ਕੇ ਸਗੋਂ ਉਸ ਨੂੰ ਕੁਚੱਕਰ ਵਿਚ ਫਸਾਉਦ ਦੀ ਪ੍ਰਵਿਰਤੀ ਵੀ ਕਾਫੀ ਦੇਖਣ ਨੂੰ ਮਿਲਦੀ ਹੈ।

ਇਸ ਤਰ੍ਹਾਂ ਤਿੰਨੇ ਧਿਰਾਂ( ਵਿਅਕਤੀ,ਮਾਹੌਲ ਤੇ ਬੀਮਾਰੀ ) ਦੇ ਤੱਤਾਂ ਦਾ ਇਕੱਠੇ ਹੋਣਾ ਹੀ ਬੀਮਾਰੀ ਵੱਲ ਲੈ ਕੇ ਜਾਂਦਾ ਹੈ। ਇਸ ਸਾਰੇ ਪਿਛੋਕੜ ਤੋਂ ਇਹ ਅੰਦਾਜ਼ਾ ਲਾਉਣਾ ਸੁਭਾਵਕ ਹੈਕਿ ਨਸ਼ਈ ਇਸ ਸਾਰੀ ਪ੍ਰਕ੍ਰਿਆ ਵਿਚ ਨਿਸ਼ਾਨਾ ਹੈ। ਉਹ ਨਾ ਚਾਹੁੰਦੇ ਹੋਏ ਵੀ, ਇਸਦਾ ਸ਼ਿਕਾਰ ਹੁੰਦਾ ਹੈ। ਜਿਸ ਵਿਅਕਤੀ ਨੂੰ ਅਸੀਂ ਨਸ਼ਈ ਕਹਿੰਦੇ ਹਾਂ, ਭਾਵ ਜਿਸ ਨੂੰ ਆਪਣੇ ਆਪ 'ਤੇ ਕਾਬੂ ਨਹੀਂ, ਜੋ ਰੋਜ਼ ਸਵੇਰੇ ਸਹੁੰ ਖਾਂਦਾ ਹੈ ਨਾ ਪੀਣ ਦੀ ਤੇ ਫਿਰ ਪੀਂਦਾ ਹੈ, ਉਹ

ਇਕ ਦੁਖੀ ਵਿਅਕਤੀ ਹੈ। ਉਹ ਖੁਦ ਇਸ ਤੋਂ ਛੁਟਕਾਰਾ ਪਾਉਣਾ ਚਾਹੁੰਦਾ ਹੈ, ਉਸ ਨੂੰ ਤੁਹਾਡੀ ਮੱਦਦ ਦੀ ਲੋੜ ਹੈ ਨਾਕਿ ਨਫਰਤ ਦੀ।

ਜੇ ਅਸੀਂ ਉਸ ਦੀ ਸਹੀ ਮਾਨਸਿਕਤਾ ਨੂੰ ਨਾਸਮਝ ਕੇ, ਉਸ ਨੂੰ ਹੀ ਗਾਲ੍ਹਾਂ ਕੱਢਾਂਗੇ, ਉਸ ਨੂੰ ਹੀ ਸਮਾਜ ਵਿਚ ਨਕਾਰਾਂਗੇ ਤਾਂ ਇਸ ਨਾਲ ਸਮੱਸਿਆ ਦਾ ਹੱਲ ਹੋਣ ਵਾਲਾ ਨਹੀਂ। ਅਸਲ ਵਿਚ ਵਿਗਿਆਨਕ ਪਹੁੰਚ ਇਹੀ ਹੈ ਕਿ ਅਜਿਹਾ ਮਾਹੌਲ ਸਿਰਜਿਆ ਜਾਵੇ, ਜੋ ਮਨੁੱਖ ਵਿਚੋਂ ਉਸ ਦੀ ਸਿਰਜਣਾਤਮਕ ਸ਼ਕਤੀ ਨੂੰ ਪਛਾਣੇ, ਵਿਅਕਤੀ ਨੂੰ ਸਹੀ ਦਿਸ਼ਾ ਵੱਲ ਲਾਵੇ।

ਨਸ਼ਾ ਰੋਕਣ ਲਈ ਕੁਛ ਧਿਆਨਯੋਗ ਗੱਲਾਂ ਨੂੰ ਸਮਝਣ ਦੀ ਲੋੜ ਹੈ:-

*ਹਰ ਵਿਅਕਤੀ ਨੂੰ ਉਸ ਦੇ ਪਰਿਵਾਰ ਵਿਚ ਯੋਗ ਮਾਨਤਾ ਮਿਲੇ।

*ਘਰੇਲੂ ਲੜਾਈ-ਝਗੜਿਆਂ ਨੂੰ ਸਾਰਥਕ ਢੰਗ ਨਾਲ ਹੱਲ ਕੀਤਾ ਜਾਵੇ।

*ਪਰਿਵਾਰ ਵਿਚ ਹਰ ਵਿਅਕਤੀ ਦੇ ਕੰਮ ਦੇ ਦਬਾਅ ਨੂੰ ਘਟਾਇਆ ਜਾਵੇ।

*ਕਿਸੇ ਇਕ ਵਿਅਕਤੀ ਉਤੇ ਜ਼ਿੰਮੇਵਾਰੀਆਂ ਦਾ ਬੋਝ ਨਾ ਪੈਣ ਦਿੱਤਾ ਜਾਵੇ।

*ਨਸ਼ਈ ਵਿਅਕਤੀ ਦੀ ਸਮਾਜਿਕ ਮਾਨਤਾ ਬਹਾਲ ਕਰਨ ਦਾ ਯਤਨ ਕੀਤਾ ਜਾਵੇ।

*ਉਸ ਦੀ ਕਮਜ਼ੋਰ ਸਖਸ਼ੀਅਤ ਨੂੰ ਉਸਾਰੂ ਬਲ ਦਿੱਤਾ ਜਾਵੇ।

*ਹਰ ਵਿਅਕਤੀ ਨੂੰ ਆਪਣਾ ਆਪ ਫਰੋਲ ਕੇ ਮਾਨਸਿਕ ਖੁਸ਼ੀ ਦੇਣ ਵਾਲਾ ਇਕ ਅੱਧ ਅਜਿਹਾ ਸਾਰਥਕ ਰੁਝੇਵਾਂ ਰੱਖਣਾ ਚਾਹੀਦਾ ਹੈ ਜੋ ਉਨ੍ਹਾਂ ਦੀ ਰੋਜ਼ਮਰਾ ਦੀ ਜ਼ਿੰਦਗੀ ਵਿਚ ਉਤੇਜਨਾ ਪੈਦਾ ਕਰੇ।

*ਨਸ਼ਿਆਂ ਨੂੰ ਸਿਰਫ ਮਜ਼ਾਕ ਜਾਂ ਸ਼ੁਗਲ ਦੇ ਤੌਰ 'ਤੇ ਵਰਤਨ ਦੀ ਆਗਿਆ ਨਾ ਦਿੱਤੀ ਜਾਵੇ।

*ਹਰ ਇਕ ਨਸ਼ਾ ਨਿਪੁੰਨਸਕਤਾ ਨੂੰ ਵਧਾਉਂਦਾ ਹੈ, ਇਹ ਗੱਲ ਪ੍ਰਚਾਰਨ ਦੀ ਲੋੜ ਹੈ। ਇਸ ਪ੍ਰਤੀ ਨੌਜਵਾਨਾਂ ਨੂੰ ਵਿਸ਼ੇਸ਼ ਸਿੱਖਿਆ ਰਾਹੀਂ ਸੁਚੇਤ ਕੀਤਾ ਜਾਵੇ।

ਇਸ ਸਾਰੀ ਚਰਚਾ ਦਾ ਸਿੱਟਾ ਇਹੀ ਹੈ ਕਿ ਸ਼ਿਕਾਰ ਹੋਏ ਦੁਖੀ ਵਿਅਕਤੀ ਨੂੰ ਕੇਂਦਰ ਬਿੰਦੂ ਬਣਾ ਕੇ, ਉਸ 'ਤੇ ਵਾਰ ਕਰਨਾ ਹੈ ਮੁਨਾਸਿਬ ਨਹੀਂ ਹੈ, ਸਗੋਂ ਉਸ ਦੇ ਆਲੇ-ਦੁਆਲੇ ਨੂੰ ਸਮਝਣਾ ਚਾਹੀਦਾ ਹੈ, ਉਸ ਦੀ ਕਮਜ਼ੋਰ ਸਖਸ਼ੀਅਤ ਦੇ ਪਹਿਲੂਆਂ ਨੂੰ ਸਮਝਣਾ ਚਾਹੀਦਾ ਹੈ ਤੇ ਫਿਰ ਉਸ ਨੂੰ ਸਹੀ ਰਾਹ ਪਾਉਣਾ ਚਾਹੀਦਾ ਹੈ।

97-ਗੁਰੂ ਨਾਨਕ ਐਵੀਨਿਊ,
ਮਜੀਠਾ ਰੋਡ, ਅੰਮ੍ਰਿਤਸਰ।

## ਵਿਸ਼ੇਸ਼ ਧੰਨਵਾਦ

1. A.S.Kharalveer, Nirmal Singh, Avtar Singh Dulai, Joga Singh Gill, Tarsem Singh, Avtar Singh, S.S.Dosanjh, Pritam Singh, R.S.Saraf, Harbhajan Singh Virk, Dilbagh Singh Gill, Surinderpal Singh, Jhalman Singh, Sohan Bhukhri Wala, Mohinder Singh Ghag, R.S.Deol, Sucha Singh Bains, Raj Malhotra, Sohan Cheema, Baldev Singh Dhami, Jagat Singh Caberwal, Harbhajan Singh Nahil, Sohan Singh Pabla, Manohar Singh, G.S.Dhillon, Kulwinder Singh Sohal, B.S.Giddy, Kuldip Singh Bansal, Ajmer Singh, Kewal Singh, Mohinder Singh Mann, Mohan Singh Mann, Gurdaver Singh, Amrik Singh Hothy, R.S.Dosanjh, Ramndhir Singh Virk, Dilbag Singh Dhillon, ਤੋਂ 20 ਪੌਂਡ ਪ੍ਰਤਿ ਵਿਅਕਤੀ ਮੈਗਜ਼ੀਨ ਦਾ ਚੰਦਾ ਭਰਵਾਉਣ ਅਤੇ P.S.Kang, & Gurdial Singh Birdi 20, 20 ਪੌਂਡ ਮੈਗਜ਼ੀਨ ਸਹਾਇਤਾ ਇਕੱਠੀ ਕਰਕੇ ਭੇਜਣ ਲਈ ਅਦਾਰਾ ਅੱਛਰ ਸਿੰਘ ਖਰਲਵੀਰ ਦਾ ਅਤਿ-ਧੰਨਵਾਦੀ ਹੈ।

2. ਰਣਜੀਤ ਝਨੇਰ ਵੱਲੋਂ 13 ਲਾਈਫ ਮੈਂਬਰਸ਼ਿਪ ਦੇ ਚੰਦੇ ਭਰਵਾਉਣ ਤੇ ਅਦਾਰਾ ਧੰਨਵਾਦੀ ਹੈ।

ਇਹ ਮੈਗਜੀਨ ਡਾਇਰੈਕਟਰ, ਸਿੱਖਿਆ ਵਿਭਾਗ, ਪੰਜਾਬ, ਚੰਡੀਗੜ੍ਹ ਦੇ ਹੁਕਮ ਨੰ: 4-93 ਆਡੀਟਰ, ਪੰਜਾਬ, ਚੰਡੀਗੜ੍ਹ ਦੇ 17-1-94 ਅਧੀਨ ਰਾਜ ਦੀਆਂ ਸਾਰੀਆਂ ਵਿਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।

ਹਿੰਦੀ ਦੇ ਪਾਠਕਾਂ ਦੀ ਜਾਣਕਾਰੀ ਲਈ ਸੂਚਨਾ ਦਿੱਤੀ ਜਾਂਦੀ ਹੈ ਕਿ ਅਦਾਰਾ ਤਰਕਸ਼ੀਲ ਨੇ 'ਤਰਕਸ਼ੀਲ' ਮੈਗਜੀਨ ਹਿੰਦੀ ਵਿੱਚ ਵੀ ਕੱਢਣਾ ਸ਼ੁਰੂ ਕਰ ਦਿੱਤਾ ਹੈ। ਹਿੰਦੀ ਦੇ ਪਾਠਕ ਵੀ ਮੈਗਜੀਨ ਦੀ ਪ੍ਰਾਪਤੀ ਲਈ ਮੁੱਖ ਦਫਤਰ ਨਾਲ ਸੰਪਰਕ ਕਰ ਸਕਦੇ ਹਨ।

...ਅਦਾਰਾ ਤਰਕਸ਼ੀਲ



# ਬੀ.ਟੀ.ਕਾਟਨ (ਨਰਮਾ) ਕੀ ਹੈ?

ਅੱਜ ਕੱਲ ਬੀ.ਟੀ.ਕਾਟ ਬਾਰੇ ਬਹੁਤ ਸਾਰੀਆਂ ਗੱਲਾਂ ਸੁਨਣ ਨੂੰ ਮਿਲ ਰਹੀਆਂ ਹਨ। ਪੰਜਾਬ ਵਿਚ ਬੀ.ਟੀ. ਨਰਮੇ ਉਪਰ ਪਾਬੰਦੀ ਲੱਗੀ ਹੋਈ ਹੈ। ਕਿਸਾਨ ਚੋਰੀ ਛਿੱਪੇ ਬੀਜ ਖਰੀਦ ਰਹੇ ਹਨ। ਨਕਲੀ ਬੀਜ ਬਾਜ਼ਾਰ ਵਿਚ ਮਹਿੰਗੇ ਭਾਅ ਵੇਖ ਕੇ ਦੁਕਾਨਦਾਰ ਕਿਸਾਨ ਦੀ ਲੁੱਟ ਕਰ ਰਹੇ ਹਨ। ਕਿਹਾ ਜਾ ਰਿਹਾ ਹੈ ਕਿ ਬੀ.ਟੀ. ਨਰਮਾ ਨਵੇਂ ਇਨਕਲਾਬ ਦਾ ਸੂਚਕ ਹੈ। ਅਮਰੀਕਨ ਸੁੰਡੀ ਤੋਂ ਨਿਜ਼ਾਤ ਪਾਉਣ ਲਈ ਅਤੇ ਨਰਮੇ ਵਾਲੇ ਇਲਾਕੇ ਦੀ ਆਰਥਿਕਤਾ ਥਾਂ ਸਿਰ ਲਿਆਉਣ ਲਈ ਇਹੋ ਹੀ ਇਕੋ ਇਕ ਹੱਲ ਹੈ ਵਗੈਰਾ ਵਗੈਰਾ।

ਬੈਸੀਲਸ ਥਿਊਰਿਨਜੈਨਿਸਿਸ ਜਾਂ ਬੀ.ਟੀ. ਇਕ ਕੁਦਰਤੀ ਤੌਰ ਤੇ ਮਿਲਣ ਵਾਲਾ ਬੈਕਟੀਰੀਆ ਹੈ। ਇਹ ਮਿੱਟੀ ਵਿਚ ਹੁੰਦਾ ਹੈ ਅਤੇ ਕਿਸਾਨ ਇਸ ਦੀ ਵਰਤੋਂ ਸੁੰਡੀਆਂ ਨੂੰ ਮਾਰਨ ਲਈ ਕਰਦੇ ਹਨ। ਕਿਉਂਕਿ ਇਹ ਇਕ ਜ਼ਹਿਰੀਲਾ ਮਾਦਾ ਪੈਦਾ ਕਰਦਾ ਹੈ ਵਿਗਿਆਨਕਾਂ ਨੇ ਇਸ ਬੈਕਟੀਰੀਆ ਦੇ ਜ਼ਹਿਰ ਪੈਦਾ ਕਰਨ ਵਾਲੇ ਜ਼ੀਨ ਨੂੰ ਬਹੁਤ ਸਾਰੀਆਂ ਫਸਲਾਂ ਵਿਚ ਪਾ ਦਿੱਤਾ ਹੈ, ਨਰਮੇ ਸਮੇਤ। ਕਿਉਂਕਿ ਨਰਮੇ ਦੀ ਫਸਲ ਬਹੁਤ ਸਾਰੀਆਂ ਬਿਮਾਰੀਆਂ ਦਾ ਸ਼ਿਕਾਰ ਹੋ ਜਾਂਦੀ ਹੈ ਇਸ ਲਈ ਇਸ ਫਸਲ ਉਪਰ ਦਵਾਈਆਂ ਦਾ ਛਿੜਕਾ ਬਾਕੀ ਫਸਲਾਂ ਦੇ ਮੁਕਾਬਲੇ ਜ਼ਿਆਦਾ ਹੁੰਦਾ ਹੈ। ਕੁਲ ਦੁਨੀਆਂ ਦੀ 10 ਪ੍ਰਤੀਸ਼ਤ ਪੈਸਟੀਸਾਈਡ ਅਤੇ 25 ਪ੍ਰਤੀਸ਼ਤ ਕੀੜੇ ਮਾਰ ਦਵਾਈ ਨਰਮੇ ਉਪਰ ਛਿੜਕੀ ਜਾਂਦੀ ਹੈ। ਇੰਨੀ ਜ਼ਿਆਦਾ ਰਸਾਇਣਕ ਦਵਾਈ ਦੀ ਵਰਤੋਂ ਹੋਣ ਕਰਕੇ ਸਭ ਤੋਂ ਪਹਿਲਾਂ ਨਰਮੇ ਦੀ ਫਸਲ ਨੂੰ ਜੈਨੇਟਿਕ ਇੰਜਨੀਅਰਿੰਗ ਦੁਆਰਾ ਤਿਆਰ ਕੀਤਾ ਗਿਆ! ਅਮਰੀਕਨ ਬਹੁ-ਕੌਮੀ ਕੰਪਨੀ ਮੌਨਸੈਂਟੋ ਦੁਆਰਾ ਤਿਆਰ ਕੀਤਾ ਬੌਲਗਾਰਡ (ਬੀ.ਟੀ.) ਨਰਮੇ ਦਾ ਬੀਜ ਸਾਰੀ ਦੁਨੀਆਂ ਵਿਚ ਬਹੁਤ ਮਕਬੂਲ ਹੋਇਆ। ਇਸ ਕੰਪਨੀ ਨੇ ਇਸ ਬੀਜ ਦਾ ਪ੍ਰਚਾਰ ਘੱਟ ਦਵਾਈਆਂ ਵਰਤਣ ਵਾਲਾ, ਸਸਤਾ, ਤੇ ਵਾਤਾਵਰਣ ਨੂੰ ਕੋਈ ਨੁਕਸਾਨ ਨਾ ਪਹੁੰਚਾਣ ਵਾਲਾ ਕਹਿ ਕੇ ਸਾਰੀ ਦੁਨੀਆਂ ਵਿਚ ਬਹੁਤ ਜ਼ੋਰ ਸ਼ੋਰ ਨਾਲ ਕੀਤਾ। ਬੀ.ਟੀ. ਜ਼ਹਿਰ ਸਿਰਫ ਸੁੰਡੀ ਦੀ ਨਸਲ ਦੇ ਕੀੜੇ ਉਪਰ ਹੀ ਅਸਰ ਕਰਦਾ ਹੈ ਜਿਵੇਂ ਅਮਰੀਕਨ ਸੁੰਡੀ, ਚਿੱਤਕਬਰੀ ਸੁੰਡੀ, ਗੁਲਾਬੀ ਸੁੰਡੀ ਵਗੈਰਾ। ਅਸਲ ਵਿਚ ਇਸ ਬੀਜ ਵਿਚ ਪਾਏ ਜ਼ੀਨ ਦਾ ਜ਼ਹਿਰ Cry 1 Ac ਸਿਰਫ ਅਮਰੀਕਨ ਸੁੰਡੀ ਨੂੰ ਮਾਰਨ ਲਈ ਹੀ ਮਾਰਕਿਟ ਵਿਚ ਮਨਜ਼ੂਰਸ਼ੁਦਾ ਹੈ ਜਿਹੜੀ ਕਿ ਫਸਲ ਉਪਰ ਦੋ ਮਹੀਨੇ ਬਾਅਦ ਹਮਲਾ ਕਰਦੀ ਹੈ। ਬਾਕੀ ਸੁੰਡੀਆਂ ਅਤੇ ਫਸਲ ਦੀ ਮੁਢਲੀ ਸਟੇਜ ਵਿਚ ਹਮਲਾ ਕਰਨ ਵਾਲੇ ਕੀੜੇ ਤੇਲਾ ਵਗੈਰਾ ਉਪਰ ਇਸਦਾ ਕੋਈ ਅਸਰ ਨਹੀਂ ਹੁੰਦਾ।

***ਖੇਤਾਂ ਦਾ ਤਜ਼ਰਬਾ ਕੀ ਦਸਦਾ ਹੈ?*** ਬੀ.ਟੀ. ਨਰਮੇ ਦਾ ਆਉਣ ਵਾਲਾ ਇਨਕਲਾਬ ਲਗਦਾ ਹੈ ਕਿ ਆਉਣ ਤੋਂ ਪਹਿਲਾਂ ਹੀ ਦਮ ਤੋੜ ਰਿਹਾ ਹੈ। ਮੁਲਕ ਦੇ ਵੱਖ ਵੱਖ ਹਿੱਸਿਆਂ ਵਿਚੋਂ ਆਉਣ ਵਾਲੀਆਂ ਰਿਪੋਰਟਾਂ ਦਸਦੀਆਂ ਹਨ ਕਿ ਜਾਂ ਤਾਂ ਬੀ.ਟੀ. ਨਰਮਾ ਬਿਲਕੁਲ ਫੇਲ ਹੋਇਆ ਹੈ ਜਾਂ ਫਿਰ ਇਸਤੋਂ ਕੋਈ ਤਸੱਲੀਬਖਸ਼ ਨਤੀਜੇ ਨਹੀਂ ਨਿਕਲੇ। ਖੇਤੀਬਾੜੀ ਵਾਸਤੇ ਬਣੀ ਪਾਰਲੀਮਾਨੀ ਸਟੈਂਡਿੰਗ ਕਮੇਟੀ ਨੇ ਸਰਕਾਰ ਨੂੰ ਬੀ.ਟੀ.ਨਰਮੇ ਦੀ ਆਰਥਿਕ ਕਾਰਗੁਜ਼ਾਰੀ ਦੀ ਦੁਬਾਰਾ ਪਰਖ ਕਰਨ ਲਈ ਕਿਹਾ ਹੈ। ਵਾਤਾਵਰਣ ਤੇ ਜੰਗਲਾਤ ਮਹਿਕਮੇ ਦੀ ਜੈਨੇਟਿਕ - ਇੰਜਨੀਅਰਿੰਗ ਅਪਰੂਵਲ ਕਮੇਟੀ (G.E.A.C.)ਬੀ.ਟੀ. ਨਰਮੇ ਦੇ ਮੈਕ-915 ਬੀਜ ਉਪਰ ਪੰਜਾਬ ਹਰਿਆਣੇ ਅਤੇ ਰਾਜਸਥਾਨ ਵਿਚ ਪਹਿਲਾਂ ਹੀ ਪਾਬੰਦੀ ਆਇਦ ਕਰ ਚੁੱਕੀ ਹੈ।

ਬੀ.ਟੀ. ਨਰਮੇ ਦੇ ਬੀਜ ਦੀ ਇਕੋ ਇਕ ਲਾਇਸੰਸ-ਸ਼ੁਦਾ ਅਤੇ ਪੈਟੈਂਟ (ਅਧਿਕਾਰ-ਸ਼ੁਦਾ) ਕੰਪਨੀ ਮਾਹੀਈਕੋ ਮੌਨਸੈਂਟੋ ਬਾਇਉਟੈਕ ਇੰਡੀਆ ਲਿਮਟਿਡ (M.M.B.) ਦਾ ਦਾਹਵਾ ਹੈ ਕਿ ਇਸ ਬੀਜ ਦੁਆਰਾ ਦਵਾਈਆਂ ਦੀ ਲਾਗਤ ਵਿਚ 65% ਤੋਂ 70% ਦੀ ਕਮੀ ਆਈ ਹੈ ਅਤੇ ਪ੍ਰਤੀ ਏਕੜ 7000 ਰੁਪਏ ਮੁਨਾਫਾ ਵਧ ਗਿਆ ਹੈ (ਦੱਖਣੀ ਭਾਰਤ ਦੀਆਂ ਸਟੇਟਾਂ ਵਿਚ)

ਪਰੰਤੂ ਕਿਸਾਨਾਂ ਦਾ ਕਿਹਾ ਇਸਦੇ ਦਾਅਵੇ ਨੂੰ ਝੂਠਾ ਸਿੱਧ ਕਰਦਾ ਹੈ। ਲਗਭਗ 55 ਹਜ਼ਾਰ ਕਿਸਾਨਾਂ ਨੂੰ, ਜਿਨ੍ਹਾਂ ਨੇ ਇਕ ਲੱਖ ਪੰਜ ਹਜ਼ਾਰ ਏਕੜ ਵਿਚ ਬੀ.ਟੀ.ਨਰਮੇ ਦੀ ਕਾਸ਼ਤ ਪਿਛਲੇ ਸਾਲ ਕੀਤੀ, ਬੜੇ ਤਲਖ ਤਜਰਬੇ ਦਾ ਸਾਹਮਣਾ ਕਰਨਾ ਪਿਆ। ਸਰਕਾਰੀ ਏਜੰਸੀਆਂ, ਕਿਸਾਨ ਜਥੇਬੰਦੀਆਂ, ਗੈਰ-ਸਰਕਾਰੀ ਜਥੇਬੰਦੀਆਂ ਅਤੇ ਖੇਤੀ ਵਿਗਿਆਨੀ ਸਾਰੇ ਕਿਸਾਨਾਂ ਦੇ ਤਜਰਬੇ ਦੀ ਪੁਸ਼ਟੀ ਕਰਦੇ ਹਨ ਅਤੇ M.M.B.ਦੇ ਦਾਅਵੇ ਖੋਖਲੇ ਸਿੱਧ ਕਰਦੇ ਹਨ। ਭਾਵੇਂ ਉਪਜ ਵਧਾਉਣ ਦਾ ਦਾਅਵਾ ਤਾਂ ਕੰਪਨੀ ਨਹੀਂ ਕਰਦੀ (ਡੀਲਰ ਕਰਦੇ ਹਨ) ਪਰੰਤੂ ਇਸ ਨਰਮੇ ਉਪਰ ਦਵਾਈਆਂ ਵੀ ਘੱਟ ਨਹੀਂ ਰਹੀਆਂ। ਅਮਰੀਕਨ ਸੁੰਡੀ ਪ੍ਰਤੀ ਵੀ ਇਸਦਾ ਦਾਅਵਾ ਬਹੁਤਾ ਸੱਚਾ ਨਹੀਂ ਰਿਹਾ। ਇਹ ਇਸ ਕਰਕੇ ਹੈ ਕਿ ਇਸ ਬੀਜ ਤੋਂ ਉੱਗਣ ਵਾਲਾ ਪੌਦਾ (ਸਾਰੇ ਦਾ ਸਾਰਾ) ਜ਼ਹਿਰ ਪੈਦਾ ਕਰਦਾ ਹੈ ਅਤੇ ਜੇਕਰ ਪੌਦਾ ਸਿਹਤਮੰਦ ਨਾ ਹੋਵੇ ਤਾਂ ਜ਼ਹਿਰ ਲੋੜੀਂਦੀ ਮਾਤਰਾ ਵਿਚ ਪੈਦਾ ਨਹੀਂ ਹੁੰਦਾ ਅਤੇ ਸੁੰਡੀ ਨਹੀਂ ਮਰਦੀ। ਲਗਭਗ ਸਾਰੇ ਥਾਵਾਂ ਤੇ ਅਜਿਹਾ ਹੀ ਹੋਇਆ।

ਦੂਜੀ ਵੱਡੀ ਗੱਲ ਹੈ ਕਿ ਐਮ.ਐਮ.ਬੀ. ਕੰਪਨੀ ਦੀ ਸਿਫਾਰਿਸ਼ ਹੈ ਕਿ ਜਿਸ ਜ਼ਮੀਨ ਉਪਰ ਬੀ.ਟੀ. ਨਰਮਾ ਬੀਜਣਾ ਹੈ ਉਸਦੇ ਨਾਲ ਕੁਝ ਕੁ ਜ਼ਮੀਨ ਖਾਲੀ ਰੱਖਣੀ ਹੈ ਜਾਂ ਕੋਈ ਹੋਰ ਫਸਲ ਬੀਜਣੀ ਹੈ ਤਾਂ ਜੋ ਕੀੜੇ ਉਸਨੂੰ ਖਾ ਸਕਣ ਤੇ ਬੀ.ਟੀ. ਨਰਮੇ ਉਪਰ ਹਮਲਾ ਨਾ ਕਰਨ। ਹਿੰਦੁਸਤਾਨ ਵਰਗੇ ਛੋਟੇ ਕਿਸਾਨਾਂ ਦੇ ਮੁਲਕ ਲਈ ਇਹ ਸੰਭਵ ਹੀ ਨਹੀਂ।

ਜੋ ਨਰਮਾ ਪੈਦਾ ਹੋਇਆ ਉਸਦੇ ਰੇਸ਼ੇ ਦੀ ਲੰਬਾਈ, ਫਸਲ

ਦਾ ਝਾੜ, ਭਾਰ ਅਤੇ ਕੁਆਲਿਟੀ ਕਿਸੇ ਤੋਂ ਵੀ ਕਿਸਾਨ ਸੰਤੁਸ਼ਟ ਨਹੀਂ ਹਨ। ਮੱਧ ਪ੍ਰਦੇਸ਼, ਗੁਜਰਾਤ, ਮਹਾਂਰਾਸ਼ਟਰ ਅਤੇ ਆਂਧਰਾ ਪ੍ਰਦੇਸ਼ ਤੋਂ ਇਹੀ ਰਿਪੋਰਟ ਆਈ ਹੈ। ਮੱਧ ਪ੍ਰਦੇਸ਼ਤ ਤੋਂ ਬੀ.ਟੀ. ਨਰਮੇ ਦੇ ਫੇਲ੍ਹ ਹੋਣ ਦੀ ਖਬਰ ਤੋਂ ਬਾਅਦ ਵਿਗਿਆਨੀਆਂ ਦੀ ਇਕ ਕਮੇਟੀ ਗਠਨ ਕੀਤੀ ਗਈ। ਇਸ ਕਮੇਟੀ ਦੇ ਦੱਸਣ ਮੁਤਾਬਿਕ ਨਰਮਾ ਸੁੱਕਣ ਨਾਲ, ਫਲ ਆਉਣ ਤੇ ਸੁੱਕਣ ਤੇ ਪੱਤੇ ਝੜਨ ਨਾਲ, ਅਤੇ ਫਲ ਦੇ ਝੜ ਜਾਣ ਨਾਲ ਫੇਲ੍ਹ ਹੋਇਆ। ਅਤੇ ਇਹ ਵੀ ਕਿ ਦੂਜੀਆਂ ਕਿਸਮਾਂ ਤੇ ਅਜਿਹੀ ਕੋਈ ਆਫਤ ਨਹੀਂ ਆਈ।

ਗੁਜਰਾਤ ਸਰਕਾਰ ਦੁਆਰਾ ਗਠਿਤ ਛੇ ਮੈਂਬਰੀ ਪੈਨਲ ਜਿਹੜਾ ਕਿ ਜਾਇੰਟ ਡਾਇਰੈਕਟਰ ਖੇਤੀਬਾੜੀ (ਤੇਲ ਬੀਜ) ਐਸ.ਕੇ.ਸੰਗਾਮੀ ਦੀ ਅਗਵਾਈ ਵਿਚ ਕੰਮ ਕਰ ਰਿਹਾ ਸੀ, ਨੇ ਇਹ ਰਿਪੋਰਟ ਦਿੱਤੀ: ਬੀ.ਟੀ. ਨਰਮਾ ਬੀਜਣ ਦੇ ਕਾਬਿਲ ਨਹੀਂ ਅਤੇ ਇਸ ਉਪਰ ਸਰਕਾਰ ਨੂੰ ਪਾਬੰਦੀ ਲਾਉਣੀ ਚਾਹੀਦੀ ਹੈ।

ਆਂਧਰਾ ਸਰਕਾਰ ਦੀ ਟੀਮ ਡਾ.ਅਬਦੁਲ ਕਿਊਮ ਜਾਇੰਟ ਡਾਇਰੈਕਟਰ ਖੇਤੀਬਾੜੀ ਦੀ ਅਗਵਾਈ ਹੇਠ ਗਠਿਤ ਕੀਤੀ ਗਈ। ਇਸ ਟੀਮ ਦੀ ਰਿਪੋਰਟ: ਬੀ.ਟੀ.ਕਾਟਨ ਦੇ ਰੇਸ਼ੇ ਦੀ ਲੰਬਾਈ, ਭਾਰ ਅਤੇ ਕੁਆਲਿਟੀ ਦੂਜੇ ਨਰਮੇ ਨਾਲੋਂ ਘਟੀਆ ਹੈ ਅਤੇ ਇਹ ਫਸਲ ਪੂਰੇ ਤੌਰ 'ਤੇ ਫੇਲ੍ਹ ਹੋ ਗਈ ਹੈ। ਆਂਧਰਾ ਦੇ ਦੂਜੇ ਇਲਾਕਿਆਂ ਵਿਚੋਂ ਕਿਸਾਨਾਂ ਨੇ ਫਸਲ ਦੇ ਝਾੜ ਘੱਟ ਨਿਕਲਣ ਤੇ ਮੁਜ਼ਾਹਰੇ ਕੀਤੇ। ਕੰਪਨੀ ਨੇ ਕਿਸਾਨਾਂ ਨੂੰ ਸਿਰਫ ਬੀਜ ਦੇ ਨਾ ਉੱਗਣ ਦਾ ਮੁਆਵਜ਼ਾ ਦੇਣਾ ਮੰਨਿਆ, ਝਾੜ ਘੱਟ ਹੋਣ ਦਾ ਨਹੀਂ।

ਕਰਨਾਟਕ ਵਿਚ ਗਰੀਨਪੀਸ ਇੰਡੀਆ ਦੀ ਰਿਪੋਰਟ ਮੁਤਾਬਿਕ ਬੀ.ਟੀ. ਨਰਮੇ ਦਾ ਝਾੜ ਘੱਟ ਤੇ ਕੁਆਲਿਟੀ ਘਟੀਆ ਹੈ। ਇਹ ਬੀਜਣ ਯੋਗ ਨਹੀਂ।

ਆਂਧਰਾ ਤੇ ਮਹਾਂਰਾਸ਼ਟਰ ਦੀਆਂ ਸਰਕਾਰਾਂ ਦੇ ਸੱਦੇ 'ਤੇ ਦਿੱਲੀ ਦੀ ਇਕ ਵਿਗਿਆਨਕ ਸੰਸਥਾ ਜ਼ੀਨ ਕੰਪੇਨ ਨੇ ਦੋਵਾਂ ਸਟੇਟਾਂ ਵਿਚ ਦੱਸਿਆ ਕਿ 60 % ਕਿਸਾਨਾਂ ਦੀ ਲਾਗਤ ਹੀ ਮੁੜੀ ਤੇ ਬਹੁਤੇ ਕਿਸਾਨ ਘਾਟੇ ਵਿਚ ਹੀ ਰਹੇ। ਬੀ.ਟੀ. ਨਰਮੇ ਤੇ ਪ੍ਰਤੀ ਏਕੜ ਖਰਚਾ ਦੂਜੇ ਨਰਮੇ ਨਾਲੋਂ 1000 ਰੁਪਏ ਜ਼ਿਆਦਾ ਆਇਆ। ਬੀ.ਟੀ. ਨਰਮੇ ਦੇ ਬੀਜ ਦੀ ਪ੍ਰਤੀ ਏਕੜ ਕੀਮਤ ਲਾਇਸੈਂਸ ਫੀਸ ਮਿਲਾ ਕੇ 1200 ਰੁਪੈ ਆਈ ਅਤੇ ਦਵਾਈਆਂ ਦੇ ਖਰਚੇ ਵਿਚ ਸਿਰਫ 217 ਰੁਪਏ ਪ੍ਰਤੀ ਏਕੜ ਬੱਚਤ ਰਹੀ। ਇਸੇ ਸਟੱਡੀ ਦੇ ਆਧਾਰ ਤੇ ਇਹ ਨਤੀਜਾ ਵੀ ਨਿਕਲਿਆ ਕਿ ਬੀ.ਟੀ.ਨਰਮਾ ਸੁੰਡੀ ਨੂੰ ਮਾਰਨ ਵਿਚ ਨਾ-ਕਾਮਯਾਬ ਰਿਹਾ।

ਵਪਾਰੀਆਂ ਨੇ ਬੀ.ਟੀ. ਨਰਮੇ ਨੂੰ ਖਰੀਦਣ ਤੋਂ ਨਾਂਹ ਕਰ ਦਿਤੀ ਅਤੇ ਕਈ ਕਿਸਾਨ ਦੂਜੇ ਨਰਮੇ ਵਿਚ ਬੀ.ਟੀ. ਰਲਾ ਕੇ ਵੇਚਦੇ ਵੇਖੇ ਗਏ।

ਅਜੀਬ ਗੱਲ ਜਿਹੜੀ ਜ਼ੀਨ ਕੰਪੇਨ ਨੇ ਦੇਖੀ ਉਹ ਸੀ ਕਿ ਨਾ ਤਾਂ ਮਹਾਂਰਾਸ਼ਟਰ ਤੇ ਨਾ ਹੀ ਆਂਧਰਾ ਸਰਕਾਰਾਂ ਨੇ ਜੈਨੇਟਿਕਲੀ ਮੌਡੀਫਾਈਡ ਫਸਲਾਂ ਦੀ ਨਿਗਰਾਨੀ ਲਈ ਕੋਈ ਕਮੇਟੀ ਕਾਇਮ ਕੀਤੀ ਜਿਹੜੀ ਕਿ 1989 ਦੇ ਵਾਤਾਵਰਣ ਬਚਾਓ ਕਾਨੂੰਨ ਅਧੀਨ ਕਰਨੀ ਹਰ ਸਟੇਟ ਲਈ ਲਾਜ਼ਮੀ ਹੈ।

ਅਜਿਹੀ ਹੀ ਦਿੱਲੀ ਦੀ ਇਕ ਟੀਮ ਰੀਸਰਚ ਫਾਊਂਡੇਸ਼ਨ ਫਾਰ ਸਾਇੰਸ ਟੈਕਨਾਲੋਜੀ ਐਂਡ ਈਕਾਲੋਜੀ ਨੇ ਅਧਿਐਨ ਕਰਕੇ ਦੱਸਿਆ ਕਿ ਜਿਨ੍ਹਾਂ ਰਾਜਾਂ ਵਿਚ ਬੀ.ਟੀ. ਨਰਮਾ ਬੀਜਿਆ ਗਿਆ ਉਥੇ ਸੁੰਡੀ ਤੋਂ ਇਲਾਵਾ ਦੂਜੇ ਕੀੜਿਆਂ ਦੀ ਤਾਦਾਦ ਵਿਚ 250-300% ਦਾ ਵਾਧਾ ਪਾਇਆ ਗਿਆ। ਇਸ ਤੋਂ ਇਲਾਵਾ ਇਹ ਫਸਲ ਫਿਊਸੇਰੀਆ ਨਾਂ ਦੀ ਉੱਲੀ ਦੀ ਬੀਮਾਰੀ ਤੋਂ ਵੀ ਪ੍ਰਭਾਵਿਤ ਹੋਈ। ਪਾਣੀ ਤੇ ਖਾਦ ਦੇ ਖਰਚੇ ਦੂਜੀਆਂ ਕਿਸਮਾਂ ਨਾਲੋਂ ਜ਼ਿਆਦਾ ਨਿਕਲੇ। ਹਿੰਦੁਸਤਾਨੀ ਹਾਲਤਾਂ ਵਿਚ ਇਹ ਫਸਲ ਕਿਸੇ ਤਰ੍ਹਾਂ ਵੀ ਯੋਗ ਨਹੀਂ।

ਬਾਕੀ ਮੁਲਕਾਂ ਦੇ ਤਜਰਬੇ ਵੀ ਬਹੁਤੇ ਸੰਤੋਸ਼ਜਨਕ ਨਹੀਂ ਹਨ। ਅਮਰੀਕਾ ਵਿਚ ਵੀ ਇਸ ਨਰਮੇ ਉਪਰ ਲਾਗਤ ਦੂਜੀਆਂ ਕਿਸਮਾਂ ਨਾਲੋਂ ਜ਼ਿਆਦਾ ਰਿਕਾਰਡ ਹੋਈ। ਅਮਰੀਕਾ ਵਿਚ ਹੀ ਮੌਨਸੈਂਟੋ ਦੁਆਰਾ ਬਹੁਤ ਸਾਰੇ ਕਿਸਾਨਾਂ ਨੂੰ ਚੋਰੀਓਂ ਬੀਜ ਵਰਤਣ ਬਦਲੇ ਕਚਹਿਰੀ ਵਿਚ ਘਸੀਟਿਆ ਗਿਆ।

ਇਸ ਤੋਂ ਇਲਾਵਾ ਬਹੁਤ ਸਾਰੇ ਕੀੜਿਆਂ ਵਿਚ ਬੀ.ਟੀ. ਜ਼ਹਿਰ ਦੇ ਅਸਰ ਹੋਣ ਦੇ ਆਸਾਰ ਵੀ ਦੇਖੇ ਗਏ।

***ਕਾਨੂੰਨੀ ਤੇ ਵਾਤਾਵਰਣ ਸਬੰਧੀ ਪੁਜੀਸ਼ਨ:***

ਚੀਨ ਅਤੇ ਅਮਰੀਕਾ ਤੋਂ ਬਾਅਦ ਭਾਰਤ ਦੁਨੀਆਂ ਦਾ ਤੀਜਾ ਵੱਡਾ ਕਪਾਹ ਉਤਪਾਦਕ ਦੇਸ਼ ਹੈ ਅਤੇ ਮੌਨਸੈਂਟ ਬੜੀ ਦੇਰ ਤੋਂ ਇਸ ਮੁਲਕ ਵਿਚ ਆਉਣ ਦੀ ਕੋਸ਼ਿਸ਼ ਕਰ ਰਹੀ ਸੀ। 1990 ਵਿਚ ਬੀ.ਟੀ. ਕਾਟਨ ਪੈਕੇਜ ਲਿਆਉਣ ਲਈ ਸਰਕਾਰ ਨਾਲ ਗੱਲਬਾਤ ਕੀਤੀ ਗਈ। ਪ੍ਰੰਤੂ ਇਸ ਪੈਕੇਜ ਦੀਆਂ ਫਾਈਨੈਂਸ ਸ਼ਰਤਾਂ ਕਿਸੇ ਨਤੀਜੇ ਤੇ ਨਾ ਪਹੁੰਚ ਸਕੀਆਂ। ਇਸੇ ਸਾਲ ਹੀ ਮੌਨਸੈਂਟ ਨੇ ਬੀ.ਟੀ. ਟੈਕਨਾਲੌਜੀ ਟਰਾਂਸਫਰ ਵਾਸਤੇ ਮਹਾਰਾਸ਼ਟਰਾ ਹਾਈਬ੍ਰਿਡ ਸੀਡਜ਼ ਕੰਪਨੀ ਲਿਮਟਿਡ ਨਾਲ ਗੱਲਬਾਤ ਸ਼ੁਰੂ ਕਰ ਦਿੱਤੀ। ਤਿੰਨ ਸਾਲ ਬਾਅਦ ਸਰਕਾਰਂ ਦੀ ਇਜਾਜਤ ਨਾਲ ਬੀ.ਟੀ. ਦੀ ਪਹਿਲੀ ਕਿਸਮ ਯੂ.ਐਸ.ਕੋਕਰ-312 ਭਾਰਤ ਵਿਚ ਆਈ। ਇਸਨੂੰ ਭਾਰਤ ਦੀਆਂ "ਈਲੀਟ" ਕਿਸਮਾਂ ਨਾਲ ਕਰਾਸ ਕਰਕੇ ਸਥਾਨਕ ਹਾਲਤਾਂ ਲਈ ਅਨੁਕੂਲ Cry 1 A C ਜ਼ੀਨ ਸਹਿਤ ਬੀ.ਟੀ. ਕਾਟਨ ਪੈਦਾ ਕੀਤੀ ਗਈ।

ਅਪਰੈਲ 1998 ਵਿਚ ਮੌਨਸੈਂਟੋ ਨੇ ਇਸ ਵਿਚ 26% ਹਿੱਸਾ ਪਾ ਲਿਆ ਤੇ ਜਿਹੜਾ ਵਧ ਕੇ 50:50 ਹੋ ਗਿਆ ਅਤੇ ਐਮ.ਐਮ.ਬੀ. ਹੋਂਦ ਵਿਚ ਆ ਗਈ। ਸਾਲ ਦੇ ਅਖੀਰ ਵਿਚ ਐਮ.ਐਮ.ਬੀ. ਨੇ ਡੀਪਾਰਟਮੈਂਟ ਆਫ ਬਾਇਓਟੈਕਨਾਲੌਜੀ ਦੀ ਰੀਵੀਊ ਕਮੇਟੀ ਆਫ ਜੈਨਿਟਿਕ ਮੈਨੀਪਿਊਲੇਸ਼ਨ ਤੋ ਮੁਲਕ ਭਰ ਵਿਚ ਤਜਰਬੇ ਕਰਨ ਦੀ ਇਜਾਜਤ ਲੈ ਲਈ। ਇਸ ਦੀਆਂ ਕਈ ਸ਼ਰਤਾਂ ਸਨ ਜਿਵੇਂ ਕੀੜਿਆਂ ਦੀ ਬੀ.ਟੀ. ਪ੍ਰਤੀ ਤਾਕਤ ਦੂਜੇ ਜੀਵਾਣੂੰ ਤੇ ਬੀ.ਟੀ. ਦਾ ਅਸਰ, ਬਾਕੀ ਕਪਾਹ ਤੇ ਬੀ.ਟੀ. ਦਾ ਅਸਰ, ਖੁਰਾਕੀ ਫਸਲਾਂ ਤੇ ਪ੍ਰਭਾਵ ਅਤੇ ਸਭ ਤੋਂ ਵੱਡਾ ਕਿ ਇਸ ਵਿਚ ਕੋਈ ਟਰਮੀਨੇਟਰ ਜੀਨ ਨਹੀਂ ਪਾਇਆ ਜਾਵੇਗਾ।



ਜਨਵਰੀ 99 ਵਿਚ ਰੀਸਚਰਚ ਫਾਊਂਡੇਸ਼ਨ ਫਾਰ ਸਾਇੰਸ ਟੈਕਨਾਲੌਜੀ ਤੇ ਈਕੋਲਜੀ ਨੇ ਦਿੱਲੀ ਦੀ ਡਾਇਰੈਕਟਰ ਡਾ.ਵੰਦਨਾ ਸ਼ਿਵਾ ਨੇ ਸੁਪਰੀਮ ਕੋਰਟ ਵਿਚ ਇਸ ਸਾਰੇ ਮਸੌਦੇ ਦੇ ਖਿਲਾਫ ਕੇਸ ਦਾਇਰ ਕਰ ਦਿੱਤਾ ਕਿ ਇਨ੍ਹਾ ਤਜਰਬਿਆਂ ਦੀ ਇਜਾਜਤ ਸਿਰਫ ਵਾਤਾਵਰਣ ਤੇ ਜੰਗਲਾਤ ਦੀ ਮਨਿਸਟਰੀ ਹੀ ਦੇ ਸਕਦੀ ਹੈ ਹੋਰ ਕੋਈ ਨਹੀਂ। ਅਤੇ ਇਹ ਵੀ ਕਿ ਇਹਨਾਂ ਤਜਰਬਿਆਂ ਵੇਲੇ ਕੋਈ ਬਾਇਓਸੇਫਟੀ ਨਿਯਮ ਧਿਆਨ ਵਿਚ ਨਹੀਂ ਰੱਖੇ ਗਏ।

ਪਰੰਤੂ ਪਟੀਸ਼ਨ ਦੀ ਸੁਣਵਾਈ ਤੋਂ ਪਹਿਲਾਂ ਹੀ ਡੀਪਾਰਟਮੈਂਟ ਆਫ ਬਾਇਓਟੈਕਨਾਲੌਜੀ ਨੇ ਕੰਪਨੀ ਨੂੰ ਵੱਡੇ ਪੱਧਰ ਤੇ ਤਜਰਬੇ ਕਰਨ ਤੇ ਬੀਜ ਬਣਾਉਣ ਦੀ ਇਜਾਜਤ ਦੇ ਦਿੱਤੀ। ਇਸ ਵਿਚ ਛੇ ਰਾਜਾਂ ਦੇ ਚਾਲੀ ਥਾਂ ਚੁਣੇ ਗਏ। ਤੇ ਛੋਟੇ ਤਜਰਬਿਆਂ ਦੇ ਨਤੀਜੇ ਬਿਲਕੁਲ ਭੇਦਪੂਰਨ ਰੱਖੇ ਗਏ।

5 ਜਨਵਰੀ 2001 ਨੂੰ ਅਮਰੀਕਾ ਤੋਂ ਜੱਜਾਂ ਅਤੇ ਵਿਗਿਆਨੀਆਂ ਦਾ ਇਕ ਵਫਦ ਹਿੰਦੁਸਤਾਨ ਦੇ ਚੀਫ ਜਸਟਿਸ ਸ੍ਰੀ ਏ.ਐਸ.ਆਨੰਦ ਨੂੰ ਅਤੇ ਅਦਾਲਤ ਦੇ ਹੋਰ ਸੀਨੀਅਰ ਜੱਜਾਂ ਨੂੰ ਮਿਲਿਆ ਤਾਂ ਜੋ ਉਹਨਾਂ ਨੂੰ ਬਾਇਟਿਕਨਾਲੌਜੀ ਬਾਰੇ 'ਤਾਲੀਮ' ਦਿੱਤੀ ਜਾ ਸਕੇ। ਇਸ ਤੋਂ ਬਾਅਦ ਜਦੋਂ ਐਮ.ਐਮ.ਬੀ. ਨੇ GEAC ਇਜਾਜਤ ਦੇਣ ਲਈ ਕਿਹਾ ਤਾਂ ਕੰਪਨੀ ਦੀ ਇਹ ਕੋਸ਼ਿਸ਼ ਸਾਇੰਸਦਾਨਾਂ, ਗੈਰਸਰਕਾਰੀ ਜਥੇਬੰਦੀਆਂ, ਬੁੱਧੀਜੀਵੀਆਂ ਦੀ ਕੋਸ਼ਿਸ਼ ਸਦਕਾ ਨਾਕਾਮਯਾਬ ਰਹੀ।

ਇਹ ਇਸ ਲਈ ਕੀਤਾ ਗਿਆ ਕਿਉਂਕਿ ਐਮ.ਐਮ.ਬੀ. ਦੇ ਤਜਰਬੇ ਤੇ ਇਹਨਾਂ ਤੋਂ ਹੋਣ ਵਾਲੇ ਨੁਕਸਾਨ ਕਦੇ ਵੀ ਪਬਲਿਕ ਦੇ ਸਾਹਮਣੇ ਨਹੀਂ ਰੱਖੇ ਗਏ। ਪਾਸ ਕਰ ਮਿੱਤਰ ਕੀੜਿਆਂ ਉਪਰ ਬੀ.ਟੀ. ਦਾ ਪ੍ਰਭਾਵ, ਬਾਕੀ ਫਸਲਾਂ ਤੇ ਪ੍ਰਭਾਵ, ਅਮਰੀਕਨ ਸੁੰਡੀ ਤੋਂ ਇਲਾਵਾ ਬਾਕੀ ਸੁੰਡੀਆਂ ਤੇ ਪ੍ਰਭਾਵ ਆਦਿ । ਸਮਾਜਿਕ-ਆਰਥਿਕ ਪੱਖ ਤੋਂ ਵੀ ਐਮ.ਐਮ.ਬੀ. ਮਾਹਿਰਾਂ ਨੂੰ ਸੰਤੁਸ਼ਟ ਨਹੀਂ ਕਰ ਸਕੀ। ਪਰ ਫਿਰ ਵੀ ਅਗਲੇ ਦਿਨ ਹੀ ਐਮ.ਐਮ.ਬੀ. ਨੂੰ ਸੱਤ ਰਾਜਾਂ ਵਿਚ 100 ਏਕੜ ਉਪਰ ਅਗਲੇ ਸਾਲ ਲਈ ਫਿਰ ਤਜਰਬੇ ਕਰਨ ਦੀ ਇਜਾਜਤ ਮਿਲ ਗਈ।

ਅਕਤੂਬਰ 2001 ਵਿਚ ਐਮ.ਐਮ.ਬੀ. ਨੂੰ ਪਤਾ ਲੱਗਿਆ ਕਿ ਗੁਜਰਾਤ ਵਿਚ 10 ਹਜ਼ਾਰ ਏਕੜ ਉਪਰ ਬੀ.ਟੀ. ਨਰਮੇ ਦੀ ਵਪਾਰਕ ਖੇਤੀ ਹੋ ਰਹੀ ਹੈ। ਅਤੇ ਇਸਦੇ ਬੀਜ ਹੈਦਰਾਬਾਦ ਦੀ ਇਕ ਕੰਪਨੀ ਨਵਭਾਰਤ ਸੀਡਜ ਪ੍ਰਾ.ਲਿ. ਵੇਚ ਰਹੀ ਹੈ। ਕੰਪਨੀ ਨੇ ਨਵਭਾਰਤ ਉਪਰ ਸਖਤ ਐਕਸ਼ਨ ਦੀ ਮੰਗ ਕੀਤੀ। ਬਾਅਦ ਵਿਚ ਪਤਾ ਲੱਗਿਆ ਕਿ ਨਵਭਾਰਤ ਪਿਛਲੇ ਤਿੰਨ ਸਾਲ ਤੋਂ ਬੀ.ਟੀ. ਦਾ ਇਕ ਬਦਲ ਵੇਚ ਰਹੀ ਹੈ-ਨਵਭਾਰਤ 151 । ਇਸ ਕੰਪਨੀ ਨੇ ਇਹ ਬੀਜ ਵੱਖ ਵੱਖ ਥਾਵਾਂ ਦੇ ਬੀਜਾਂ ਉਪਰ ਤਜਰਬੇ ਤਿਆਰ ਕੀਤਾ ਸੀ, ਜੈਨਿਟਿਕ ਇੰਜੀਨਅਰਿੰਗ ਦੁਆਰਾ ਨਹੀਂ। GEAC ਨੇ ਇਸ ਸਾਰੀ ਗੈਰਕਾਨੂੰਨੀ ਫਸਲ ਨੂੰ ਅੱਗ ਲਾਉਣ ਦਾ ਨਿਰਦੇਸ਼ ਦੇ ਦਿੱਤਾ। ਪਰ ਸਰਕਾਰ ਦੀ ਮੁਦਾਖਲਤ ਕਾਰਨ ਇਸ ਨੂੰ ਅੱਗ ਲਾਉਣ ਦੀ ਬਜਾਏ ਬੀਜ ਨੂੰ ਢੁੱਕਵੇਂ ਮੁੱਲ ਤੇ ਪੈਦਾ ਕਰਨ ਦੀ ਇਜਾਜਤ ਦੇ ਦਿੱਤੀ। ਇਹ ਬੀਜ ਅਗਲੀ ਵਾਰ ਬਹੁਤ ਸਾਰੇ ਕਿਸਾਲਾਂ ਕੋਲ ਪਹੁੰਚ ਗਿਆ। ਨਵਭਾਰਤ ਉੱਪਰ ਇਕ ਕੇਸ ਦਾਇਰ ਹੋਇਆ ਅਤੇ ਹਾਲੇ ਵੀ ਚੱਲ ਰਿਹਾ ਹੈ। ਇਹ ਘਟਨਾ ਇਸ ਗੱਲ ਦੀ ਪੁਸ਼ਟੀ ਕਰਦੀ ਹੈ ਕਿ ਜੇਕਰ ਬੀ.ਟੀ.ਨਰਮੇ ਤੋਂ ਹੋਣ ਵਾਲੇ ਅਣਜਾਣੇ ਨੁਕਸਾਨ ਕਿਸੇ ਤਰ੍ਹਾਂ ਫੈਲ ਗਏ ਤਾਂ ਕੀ ਹੋਵੇਗਾ ਜਦੋਂ ਕਿ ਸਰਕਾਰਾਂ ਬਹੁ-ਕੌਮੀ ਕੰਪਨੀਆਂ ਸਾਹਮਣੇ ਬੇਵੱਸ ਹੋ ਜਾਂਦੀਆਂ ਹਨ।

26 ਮਾਰਚ 2002 ਨੂੰ ਭਾਰਤ ਸਰਕਾਰ ਨੇ ਬੀ.ਟੀ. ਦੀਆਂ ਤਿੰਨ ਕਿਸਮਾਂ ਨੂੰ ਬੀਜਣ ਦੀ ਇਜਾਜਤ ਦੇ ਦਿੱਤੀ-MECH-12 Bt., 162 Bt.184 Bt.।

ਪਰੰਤੂ ਅਮਰੀਕਾ ਵਰਗੇ ਮੁਲਕ ਨੂੰ ਜਿੱਥੇ ਮੌਸਮ ਹਿੰਦੁਸਤਾਨ ਨਾਲੋਂ ਵੱਖ ਹੈ ਤੇ ਬੀਮਾਰੀਆਂ ਘੱਟ ਹਨ, 20 ਪ੍ਰਤੀਸ਼ਤ ਰਕਬਾ ਕੀੜਿਆਂ ਲਈ ਰਾਖਵਾਂ ਰੱਖਿਆ ਹੋ ਸਕਦਾ ਹੈ ਅਤੇ ਕਿਸਾਨਾਂ ਨੂੰ ਸਬਸਿਡੀ ਬਹੁਤ ਮਿਲਦੀ ਹੈ, ਹਿੰਦੁਸਤਾਨ ਵਰਗੇ ਗਰੀਬ ਮੁਲਕ ਦੇ ਮੁਕਾਬਲੇ 'ਚ ਨਹੀਂ ਦੇਖਿਆ ਜਾਣਾ ਚਾਹੀਦਾ।

ਪਰੰਤੂ ਬੀ.ਟੀ. ਕਾਟਨ ਦੀ ਕੰਪਨੀ ਫਸਲ ਫੇਲ੍ਹ ਹੋਣ ਨੂੰ ਕਿਸਾਨਾਂ ਦੇ ਜਿੰਮੇ ਲਾ ਰਹੀ ਹੈ ਕਿ ਉਹਨਾਂ ਨੇ ਫਸਲ ਦੀ ਸੰਭਾਲ ਨਹੀਂ ਕੀਤੀ ਹੋਣੀ, ਪਾਣੀ ਨਹੀਂ ਲਾਇਆ ਹੋਣਾ ਵਗੈਰਾ ਵਗੈਰਾ। ਨਾਲ ਹੀ ਕਿ ਇਕ ਸਾਲ ਦਾ ਸਮਾਂ ਕਿਸੇ ਫਸਲ ਦੀ ਪਰਖ ਲਈ ਥੋੜਾ ਹੈ ਅਤੇ ਇਹ ਵੀ ਕਿ ਹਿੰਦੁਸਤਾਨ ਦੀਆਂ ਦਵਾਈਆਂ ਵਾਲੀਆਂ ਕੰਪਨੀਆਂ ਇਹ ਸਭ ਪ੍ਰਾਪੇਗੰਡੇ ਦੇ ਤੌਰ ਤੇ ਕਰ ਰਹੀਆਂ ਹਨ।

ਐਮ.ਐਮ.ਬੀ. ਦੀ ਡਾਇਰੈਕਟਰ ਜਿਨਾਂ ਸਮੀਟੈਇਕ ਦੇ ਅਨੁਸਾਰ ਕੰਪਨੀ ਅਗਲੇ ਸਾਲ ਅੱਠ ਲੱਖ ਏਕੜ ਉਪਰ ਬੀ.ਟੀ. ਦੀ ਖੇਤੀ ਕਰਵਾਏਗੀ। ਪਰੰਤੂ ਸਰਕਾਰ ਦੀ ਖੇਤੀਬਾੜੀ ਨਾਲ ਸਬੰਧਤ ਪਾਰਲੀਮਾਨੀ ਸਟੈਂਡਿੰਗ ਕਮੇਟੀ ਇਸਦੀ ਇਜਾਜਤ ਨਹੀਂ ਦੇ ਰਹੀ।

***ਕਮੇਟੀ ਦੇ ਮੁਤਾਬਿਕ:***

"ਜੀਵਨ ਵੰਨ-ਸੁਵੰਨਤਾ ਅਤੇ ਹੋਰ ਵਾਤਾਵਰਣ ਸਬੰਧੀ ਖਤਰੇ ਬੀ.ਟੀ. ਨਰਮੇ ਦੀ ਬੀਜਾਈ ਦੇ ਫੈਸਲੇ ਨੂੰ ਸੂਝ ਭਰਿਆ ਨਹੀਂ ਮੰਨਦੇ"

...ਇਹ ਬਹੁਤ ਜ਼ਰੂਰੀ ਹੈ ਕਿ ਜੈਨਿਟੀਕਲੀ ਮੌਡੀਫਾਈਡ ਫਸਲਾਂ ਉਪਰ ਹੋਣ ਵਾਲੇ ਸਾਰੇ ਤਜਰਬਿਆਂ, ਲੱਭਤਾਂ ਨੂੰ ਪਾਰਦਰਸ਼ੀ ਬਣਾਇਆ ਜਾਵੇ ਅਤੇ ਬੀ.ਟੀ. ਫਸਲਾਂ ਦੀ ਕਾਰਗੁਜ਼ਾਰੀ ਉਪਰ ਲੋਕ ਬਹਿਸ ਆਰੰਭ ਕੀਤੀ ਜਾਵੇ।

ਫਰੰਟ ਲਾਈਨ ਜੂਨ, 6 'ਚੋਂ ਧੰਨਵਾਦ ਸਹਿਤ

ਪੇਸ਼ਕਸ਼: ਪ੍ਰੋ. ਸ਼ੁਭ ਪ੍ਰੇਮ

ਵਿਸ਼ੇਸ਼ ਰਿਪੋਰਟ:

# ਮੈਂਗਲੌਰ ਕਰਨਾਟਕ ਵਿਖੇ ਫੀਰਾ ਦੀ ਚੌਥੀ ਕਾਨਫਰੰਸ

ਹਰਿਆਣਾ ਦੇ ਸ਼ਹਿਰ ਕੁਰੂਕਸ਼ੇਤਰ ਵਿਖੇ ਫੀਰਾ ਦੀ ਤੀਸਰੀ ਕਾਨਫਰੰਸ ਵਿਚ ਇਹ ਤਹਿ ਹੋ ਗਿਆ ਸੀ ਕਿ ਅਗਲੀ ਚੌਥੀ ਕਾਨਫਰਸ ਕਰਨਾਟਕਾ ਰਾਜ ਦੇ ਸਮੁੰਦਰੀ ਕੰਢੇ 'ਤੇ ਵਸੇ, ਵਿਦਿਆ ਦੇ ਮਸ਼ਹੂਰ ਕੇਂਦਰ, ਮੈਂਗਲੌਰ ਸ਼ਹਿਰ ਵਿਖੇ ਹੋਵੇਗੀ। 10 ਅਤੇ 11 ਮਈ 2003 ਨੂੰ ਫੈਡਰੇਸ਼ਨ ਆਫ ਇੰਡੀਅਨ ਰੈਸ਼ਨਲਿਸਟ ਐਸੋਸੀਏਸ਼ਨ ਦੀ ਇਹ ਚੌਥੀ ਕਾਨਫਰੰਸ ਡੈਲੀਗੇਟਾਂ ਦੀ ਭਾਰੀ ਹਾਜ਼ਰੀ ਨਾਲ ਧੂਮਧਾਮ ਨਾਲ ਸੰਪੰਨ ਹੋਈ। ਇਸ ਕਾਨਫਰੰਸ ਦੀ ਪ੍ਰਧਾਨਗੀ ਉਘੇ ਤਰਕਸ਼ੀਲ ਆਗੂ ਅਤੇ ਮੈਗਜ਼ੀਨ "ਸਕੈਪਟਿਕ" ਦੇ ਸੰਸਥਾਪਕ ਸ੍ਰੀ ਬੀ.ਪ੍ਰੇਮਾਨੰਦ ਵਲੋਂ ਕੀਤੀ ਗਈ। ਸੱਤਰਾਂ ਸਾਲਾਂ ਤੋਂ ਟੱਪੇ ਇਸ ਉਘੇ ਕੌਮੀ ਰੈਸ਼ਨਲਿਸਟ ਵਲੋਂ ਆਪਣੇ ਉਦਘਾਟਣ ਸਮੇਂ ਬਹੁਤ ਹੀ ਅਹਿਮ ਨੁਕਤੇ ਉਠਾਏ ਗਏ। ਉਹਨਾਂ ਕਿਹਾ ਕਿ ਭਾਰਤੀ ਸਰਕਾਰ ਦੀ ਧਰਮ ਨਿਰਪੱਖਤਾ ਨਿਰਾ ਭੇਖ ਹੈ। ਅਮਰੀਕਾ ਵਰਗੇ ਮੁਲਕ ਦਾ ਸੰਵਿਧਾਨ ਉਥੋਂ ਦੀ ਸਰਕਾਰ ਨੂੰ ਧਰਮ ਨਿਰਪੱਖ ਨਹੀਂ ਐਲਾਨਦਾ ਪ੍ਰੰਤੂ ਉਥੇ ਕੋਈ ਧਾਰਮਿਕ ਫਿਰਕਾਪ੍ਰਸਤੀ ਨਹੀਂ। ਸਰਕਾਰ ਕਿਸੇ ਧਰਮ ਅੰਦਰ ਕੋਈ ਦਖਲਅੰਦਾਜ਼ੀ ਨਹੀਂ ਕਰਦੀ। ਪ੍ਰੰਤੂ ਭਾਰਤੀ ਸੰਵਿਧਾਨ ਸਰਕਾਰ ਦੇ ਸਰੂਪ ਸਬੰਧੀ ਐਲਾਨ ਕਰਦਾ ਹੈ ਕਿ ਇਸ ਅਧੀਨ ਭਾਰਤੀ ਸਰਕਾਰ ਧਰਮ-ਨਿਰਪੱਖ, ਜਮਹੂਰੀ, ਸਵਤੰਤਰਵਾਦੀ ਅਤੇ ਕਲਿਆਣਕਾਰੀ ਹੋਵੇਗੀ। ਪਰ ਭਾਰਤੀ ਸਰਕਾਰ ਇਹ ਚਾਰਾਂ ਉਪਰ ਹੀ ਪੂਰਾ ਨਹੀਂ ਉਤਰਦੀ। ਉਨ੍ਹਾਂ ਕਿਹਾ ਕਿ ਗੁਜਰਾਤ ਵਿਚ ਅਤੇ ਯੂ.ਪੀ. ਵਿਚ ਅਯੁੱਧਿਆ ਵਿਖੇ ਰਾਮ ਮੰਦਰ ਦੇ ਮਾਮਲਿਆਂ ਵਿਚ ਸਰਕਾਰ ਦੀ ਧਰਮ-ਨਿਰਪੱਖਤਾ ਦਾ ਮਖੌਟਾ ਵਾਰ ਵਾਰ ਉਤਾਰਿਆ ਹੈ। ਉਨ੍ਹਾਂ ਕਿਹਾ ਕਿ ਰੈਸ਼ਨਲਿਸਟਾਂ ਨੂੰ ਭਾਰਤੀ ਸੁਪਰੀਮ ਕੋਰਟ ਤੋਂ ਧਰਮ-ਨਿਰਪੱਖਤਾ ਦੀ ਅਸੂਲੀ ਪ੍ਰੀਭਾਸ਼ਾ ਕੀ ਹੈ, ਬਾਰੇ ਸਪਸ਼ਟੀਕਰਨ ਲੈਣ ਲਈ ਅਪੀਲਾਂ ਕਰਨੀਆਂ ਚਾਹੀਦੀਆਂ ਹਨ।

ਫੀਰਾ ਦੇ ਕੌਮੀ ਜਨਰਲ ਸਕੱਤਰ ਸ੍ਰੀ ਯੂ.ਕਲਾਨਾਥਨ ਵਲੋਂ ਸਟੇਜ ਦੀ ਕਾਰਵਾਈ ਸੰਭਾਲਦਿਆਂ ਬਹੁਤ ਸਾਰੇ ਅਹਿਮ ਨੁਕਤੇ ਉਠਾਏ ਗਏ। ਉਨ੍ਹਾਂ ਕਿਹਾ ਕਿ ਭਾਰਤ ਵਿਚ ਵਧ ਰਹੇ ਮੂਲਵਾਦ ਲਈ ਸਾਰੇ ਰੈਸ਼ਨਲਿਸਟਾਂ ਨੂੰ ਕੌਮੀ ਪੱਧਰ ਉਪਰ ਇੱਕਜੁੱਟ ਹੋਣ ਦੀ ਲੋੜ ਹੈ। ਉਨ੍ਹਾਂ ਪੰਜਾਬ ਦੀ ਉਦਾਹਰਣ ਦਿੰਦਿਆਂ ਜ਼ੋਰ ਪਾਇਆ ਕਿ ਸਾਰੀਆਂ ਸਟੇਟਾਂ ਤਰਕਸ਼ੀਲ ਸੁਸਾਇਟੀ ਪੰਜਾਬ ਰਜਿ: ਅਤੇ ਤਰਕਸ਼ੀਲ ਸੁਸਾਇਟੀ ਭਾਰਤ ਵਾਂਗ ਇਕਸੁਰ ਹੋ ਕੇ ਕੌਮੀ ਪੱਧਰ ਉਪਰ ਫਿਰਕਾਪ੍ਰਸਤੀ ਖਿਲਾਫ ਭਰਵਾਂ ਮੁਜ਼ਾਹਰਾ ਕਰਨ।

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਵਲੋਂ ਸ੍ਰੀ ਬਲਵਿੰਦਰ ਬਰਨਾਲਾ ਅਤੇ ਸ੍ਰੀ ਐਸ.ਐਲ.ਸ਼ੁਕਲਾ ਇਸ ਕਾਨਫਰੰਸ ਵਿਚ ਸ਼ਾਮਲ ਹੋਏ। ਸ੍ਰੀ ਬਲਵਿੰਦਰ ਬਰਨਾਲਾ ਵਲੋਂ ਆਪਣੇ ਭਾਸ਼ਣ ਦੌਰਾਨ ਜਿੱਥੇ ਤਰਕਸ਼ੀਲ ਸੁਸਾਇਟੀ ਪੰਜਾਬ ਦੀਆਂ ਪੰਜਾਬ ਵਿਚਲੀਆਂ ਸਰਗਰਮੀਆਂ ਦੀ ਲਿਖਤੀ ਰਿਪੋਰਟ ਪੇਸ਼ ਕੀਤੀ ਗਈ ਉਥੇ ਉਨ੍ਹਾਂ ਕਿਹਾ ਕਿ ਸਾਨੂੰ ਖੁਸ਼ੀ ਹੈ ਕਿ ਅਸੀਂ ਸਭ ਰੈਸ਼ਨਲਿਸਟ ਇਕ ਹੋ ਕੇ ਕੰਮ ਕਰ ਰਹੇ ਹਾਂ। ਉਨ੍ਹਾਂ ਤਰਕਸ਼ੀਲ ਮੈਗਜ਼ੀਨ ਦੀ ਗਿਣਤੀ ਅਤੇ ਛਾਪੀਆਂ ਕਿਤਾਬਾਂ ਦੇ ਵੀ ਵੇਰਵੇ ਦਿੱਤੇ। ਉਨ੍ਹਾਂ ਕਿਹਾ ਕਿ ਜਿੱਥੇ ਲੋੜ ਅੱਜ ਫਿਰਕਾਪ੍ਰਸਤੀ ਖਿਲਾਫ ਭਰਵੇਂ ਰੂਪ ਵਿਚ ਅੰਦੋਲਨ ਛੇੜਨ ਦੀ ਹੈ ਉਥੇ ਸਮਾਜ ਵਿਚਲੀਆਂ ਕੁਰੀਤੀਆਂ ਵੱਲ ਵੀ ਸਤਰਕ ਹੋਣ ਦੀ ਲੋੜ ਹੈ। ਉਨ੍ਹਾਂ ਕਿਹਾ ਕਿ ਪੰਜਾਬ ਵਰਗੇ ਵਿਕਸਤ ਸੂਬੇ ਅੰਦਰ ਕੁੜੀਆਂ ਦੀਆਂ ਭਰੂਣ ਹੱਤਿਆਵਾਂ ਸਾਰੇ ਭਾਰਤਵਰਸ਼ ਨਾਲੋਂ ਵਧੇਰੇ ਹਨ ਜਿਸ ਕਰਕੇ ਇਸ ਸਬੰਧੀ ਇਸਤਰੀਆਂ ਨੂੰ ਵੀ ਜਾਗਰੂਕ ਹੋਣ ਦੀ ਲੋੜ ਹੈ।

ਸ੍ਰੀ ਐਸ.ਐਲ.ਸ਼ੁਕਲਾ ਵਲੋਂ ਫਿਰਕੂ ਆਤੰਕਵਾਦ ਉਪਰ ਬੋਲਦਿਆਂ ਕਿਹਾ ਗਿਆ ਕਿ ਇਸਨੂੰ ਜਥੇਬੰਦ ਹੋ ਕੇ ਹੀ ਨੱਥ ਪਾਈ ਜਾ ਸਕਦੀ ਹੈ। ਤਰਕਸ਼ੀਲਾਂ ਵਲੋਂ ਇਸ ਖਿਲਾਫ ਜਹਾਦ ਛੇੜਣ ਦੀ ਲੋੜ ਹੈ। ਉਨ੍ਹਾਂ ਫੀਰਾ ਵਲੋਂ ਕੌਮੀ ਪੱਧਰ 'ਤੇ ਜਥੇਬੰਦ ਹੋਣ ਦੇ ਯਤਨਾਂ ਦੀ ਸ਼ਲਾਘਾ ਕੀਤੀ ਗਈ। ਇਸ ਕਾਨਫਰੰਸ ਅੰਦਰ ਕੁਲ 17 ਜਥੇਬੰਦੀਆਂ ਨਾਲ ਸਬੰਧਤ ਦੋ ਸੌ ਤੋਂ ਉਪਰ ਡੈਲੀਗੇਟਾਂ ਵਲੋਂ ਭਾਗ ਲਿਆ ਗਿਆ। ਜਿਸ ਵਿਚ ਉਤਰੀ ਭਾਰਤ ਤੋਂ ਤਰਕਸ਼ੀਲ ਸੁਸਾਇਟੀ ਪੰਜਾਬ ਅਤੇ ਰੈਸ਼ਨਲਿਸਟ ਸੁਸਾਇਟੀ ਰਾਜਸਥਾਨ ਅਤੇ ਦੱਖਣੀ ਭਾਰਤ ਵਿਚੋਂ ਲੱਗਭਗ ਭਰਵੀਂ ਗਿਣਤੀ ਵਿਚ ਸਾਰੇ ਰਾਜਾਂ ਤੋਂ ਨੁਮਾਇੰਦੇ ਹਾਜ਼ਰ ਹੋਏ। ਮੁਖ ਸਭਾਵਾਂ ਵਿਚੋਂ, ਐਥੀਐਸਟ ਸੈਂਟਰ ਵਿਜੇਵਾੜਾ (ਆਂਧਰਾ ਪ੍ਰਦੇਸ਼), ਇੰਟਰਨੈਸ਼ਨਲ ਹਿਊਮਨਿਸਟ ਐਂਡ ਐਥੀਕਲ ਯੂਨੀਅਨ ਸੰਗਮ ਕੇਰਲਾ, ਕੇਰਲਾ ਰੈਸ਼ਨਲਿਸਟ ਐਸੋਸੀਏਸ਼ਨ, ਦੱਖਣ ਕਨਾਡਾ ਰੈਸ਼ਨਲਿਸਟ ਐਸੋਸੀਏਸ਼ਨ ਕਰਨਾਟਕ, ਰੈਸ਼ਨਲਿਸਟ ਐਸੋਸੀਏਸ਼ਨ ਭੁਵਨੇਸ਼ਵਰ ਉੜੀਸ਼ਾ, ਰੈਸ਼ਨਲਿਸਟ (ਪੇਰੀਆਰ ਗਰੁੱਪ) ਸਨ।

ਸਮੁੱਚੀਆਂ ਸੰਸਥਾਵਾਂ ਵਲੋਂ ਇਜਲਾਸ ਦੇ ਪਹਿਲੇ ਦਿਨ ਆਪਣੇ ਆਪਣੇ ਪਰਚੇ ਪੜ੍ਹੇ ਗਏ ਅਤੇ ਆਪਣੀਆਂ ਸਰਗਰਮੀਆਂ ਦੀਆਂ ਰਿਪੋਰਟਾਂ ਪੇਸ਼ ਕੀਤੀਆਂ ਗਈਆਂ। ਪਹਿਲੇ ਦਿਨ ਦੇ ਅੰਤਿਮ ਸ਼ੈਸ਼ਨ ਦਾ ਮੁਖ ਭਾਗ ਸੀ ਅਖੌਤੀ ਚਮਤਕਾਰਾਂ ਦਾ ਭਾਂਡਾ ਫੋੜਨ ਲਈ ਜਾਦੂ ਦੇ ਟਰਿੱਕਾਂ ਦਾ ਪਬਲਿਕ ਸ਼ੋਅ। ਇਸ ਸ਼ੋਅ ਨੂੰ ਸ੍ਰੀ ਬੀ.ਪ੍ਰੇਮਾਨੰਦ ਅਤੇ ਦੱਖਣ ਕਨਾਡਾ ਰੈਸ਼ਨਲਿਸਟ ਐਸੋਸੀਏਸ਼ਨ ਦੇ ਜਨਰਲ ਸਕੱਤਰ ਡਾ.ਨਰੇਂਦਰ ਨਾਇਕ, ਪ੍ਰੋ.ਕਮਿਸ਼ਟਰੀ, ਮੈਡੀਕਲ ਕਾਲਜ, ਮੈਂਗਲੋਰ, ਵਲੋਂ ਬਹੁਤ ਹੀ ਡਰਾਮਾਈ ਢੰਗ ਨਾਲ ਪੇਸ਼ ਕੀਤਾ ਗਿਆ। ਡਾ.ਮਾਧਵ ਰਾਓ ਵਲੋਂ ਉਹਨਾਂ ਦਾ ਸਾਥ ਦਿਤਾ ਗਿਆ। ਸ੍ਰੀ ਪ੍ਰੇਮਾਨੰਦ ਵਲੋਂ ਦਿਲ ਦੀ ਧੜਕਣ ਅਤੇ ਨਬਜ਼ ਡਾਕਟਰਾਂ ਦੀ ਹਾਜ਼ਰੀ ਵਿਚ ਬੰਦ ਕਰਕੇ ਦਿਖਾਈ। ਸਕੈਪਟਿਕ ਕਾਰਕੁੰਨਾ ਵਲੋਂ ਆਪਣੀ ਢੂਹੀ ਦੀਆਂ ਮਾਸਪੇਸ਼ੀਆਂ ਵਿਚੋਂ ਲੋਹੇ ਦੀਆਂ ਕੁੰਡੀਆਂ ਲੰਘਾਕੇ ਬਿਨਾ ਤਕਲੀਫ ਮਹਿਸੂਸ ਕੀਤਿਆਂ ਜੀਪ ਖਿਚੀ ਗਈ। ਡਾ.ਨਾਇਕ ਵਲੋਂ ਦਿਮਾਗ ਅਤੇ ਸਰੀਰ ਦੀ ਬਿਨਾ ਔਜ਼ਾਰਾਂ ਦੇ ਕੇਵਲ ਖਾਲੀ ਹੱਥਾਂ ਨਾਲ ਮਾਨਸਿਕ ਸਰਜਰੀ ਦਾ ਭਰਵਾਂ ਸ਼ੋਅ ਪੇਸ਼ ਕੀਤਾ ਗਿਆ। ਸਾਈਂ ਬਾਬੇ ਦੇ ਪਾਖੰਡਾਂ ਨੂੰ ਨੰਗਾ ਕਰਨ ਵਾਲੇ ਸ਼ੋਅ ਵੀ ਪੇਸ਼ ਕੀਤੇ ਗਏ।

ਬਾਕੀ ਸਫਾ 28 'ਤੇ...



ਵਿਸ਼ੇਸ਼ ਰਿਪੋਰਟ:

# ਅਰਜਕ ਸੰਘ ਬੋਕਾਰੋ ਵੱਲੋਂ ਆਯੋਜਤ "ਚੇਤਨਾ ਜਗਾਉ-ਕ੍ਰਾਂਤੀ ਲਾਓ" ਪ੍ਰਦਰਸ਼ਨੀ ਅਤੇ ਮੇਲਾ

ਅਰਜਕ ਸੰਘ ਝਾਰਖੰਡ ਵਲੋਂ ਮਿਤੀ 14 ਤੋਂ 16 ਅਪ੍ਰੈਲ 2003 ਤੱਕ ਬੋਕਾਰੋ ਸਟੀਲ ਸਿਟੀ ਵਿਖੇ ਉਪਰੋਕਤ ਪ੍ਰੋਗਰਾਮ ਜਥੇਬੰਦ ਕੀਤਾ ਗਿਆ ਜਿਸ ਵਿਚ ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਵਿਸ਼ੇਸ਼ ਸੱਦੇ 'ਤੇ ਭੂਰਾ ਸਿੰਘ ਮਹਿਮਾ ਸਰਜਾ ਜਨਰਲ ਸਕੱਤਰ ਅਤੇ ਜਸਵੰਤ ਜਸ ਫਰੀਦਕੋਟ ਸ਼ਾਮਲ ਹੋਏ। ਬੋਕਾਰੋ ਵਿਖੇ ਸੈਕਟਰ 12-ਸੀ ਚੌਧਰੀ ਚਰਨ ਸਿੰਘ ਮੈਦਾਨ ਵਿਖੇ ਜਦੋਂ ਪਹੁੰਚੇ ਤਾਂ ਚੇਤਨਾ ਦਿਵਸ ਤਿਉਹਾਰ ਦੀ ਤਿਆਰੀ ਜੰਗੀ ਪੱਧਰ ਤੇ ਜਾਰੀ ਸੀ। ਰਵਾਇਤੀ ਢੰਗ ਦੇ ਬਾਂਸ ਬੰਨ ਕੇ ਬਣਾਏ ਪੰਡਾਲ 'ਚ ਲੋਕ ਆ ਰਹੇ ਸਨ। ਜੇਤਨਾ ਜਗਾਓ-ਕ੍ਰਾਂਤੀ ਲਾਓ ਪ੍ਰਦਰਸ਼ਨੀ ਲਈ ਖਾਸ ਢੰਗ ਦਾ ਪੰਡਾਲ ਲਗਾਇਆ ਗਿਆ ਸੀ ਜਿਸ ਵਿਚ ਚਿੱਤਰਾਂ ਅਤੇ ਮੂਰਤੀਆਂ ਰਾਹੀਂ ਅੰਧਵਿਸ਼ਵਾਸ਼ ਤੇ ਬ੍ਰਾਹਮਣਵਾਦ ਦੇ ਕਰੂਪ ਚਿਹਰੇ ਨੂੰ ਨੰਗਾ ਕੀਤਾ ਗਿਆ ਸੀ। ਜਿਸ ਵਿਚ ਸ਼ਿਵਾ ਜੀ ਮਰਹੱਟੇ ਨੂੰ ਪੰਡਤ ਵਲੋਂ ਪੈਰ ਦੇ ਅੰਗੂਠੇ ਨਾਲ ਤਿਲਕ ਲਾਉਣ ਦੀ ਮੂਰਤੀ ਕਾਫੀ ਪ੍ਰਭਾਵਸ਼ਾਲੀ ਸੀ ਜਿਸ ਵਿਚ ਪੰਡਤ ਨੇ ਸ਼ੂਦਰ ਹੋਣ ਕਰਕੇ ਸ਼ਿਵਾ ਜੀ ਨੂੰ ਹੱਥ ਨਾਲ ਰਾਜ ਤਿਲਕ ਲਾਉਣ ਤੋਂ ਇਨਕਾਰ ਕਰ ਦਿੱਤਾ ਸੀ।

ਸ਼ਾਮ ਦੇ 6 ਵਜੇ ਪ੍ਰਦਰਸ਼ਨੀ ਅਤੇ ਮੇਲੇ ਦਾ ਵਿਧੀਪੂਰਵਕ ਉਦਘਾਟਨ ਸ੍ਰੀ ਪੀ.ਐਨ. ਵਿਦਿਆਰਥੀ ਜੋ ਰੀਟਾਇਰਡ ਆਈ.ਏ.ਐਸ. ਅਧਿਕਾਰੀ ਸਨ ਨੇ ਕੀਤਾ ਜੋ ਕਿ ਖੁਦ 50 ਦੇ ਕਰੀਬ ਖੋਜ ਪੁਸਤਕਾਂ ਲਿਖ ਚੁੱਕੇ ਹਨ ਅਤੇ ਸਮਾਜ ਸੇਵਾ ਦੇ ਕਾਰਜ ਵਿਚ ਜੀ ਜਾਨ ਨਾਲ ਕੰਮ ਕਰ ਰਹੇ ਹਨ। ਸਟੇਜ ਤੇ ਉਦਘਾਟਨੀ ਭਾਸ਼ਨ ਸ੍ਰੀ ਲਛਮਣ ਚੌਧਰੀ ਮੈਂਬਰ ਅਰਜਕ ਸੰਘ ਨੇ ਕੀਤਾ। ਭੂਰਾ ਸਿੰਘ ਮਹਿਮਾ ਸਰਜਾ ਨੂੰ ਮੁੱਖ ਮਹਿਮਾਨ ਦਾ ਮਾਣ ਦਿੱਤਾ ਗਿਆ। ਇਸ ਸ਼ੈਸ਼ਨ 'ਚ ਸ੍ਰੀ ਗਿਆਨ ਚੰਦ ਸਿੰਘ ਸੰਯੋਜਕ ਅਰਜਕ ਸੰਘ ਝਾਰਖੰਡ ਪ੍ਰਦੇਸ਼ ਸਨ। ਰਾਤ 8 ਵਜੇ ਲੋਕ ਸੰਗੀਤ ਬਿਰਹਾ, ਸ੍ਰੀ ਰਾਮਾਬਣ ਬਿਰਹਿਆ ਗਾਜ਼ੀਪੁਰ ਅਤੇ ਚੰਦਰਭਾਰਤੀ ਬਿਰਹਿਆ ਗਾਜ਼ੀਪੁਰ ਨੇ ਕਲਾਸੀਕਲ ਅੰਦਾਜ਼ 'ਚ ਪੇਸ਼ ਕੀਤਾ। ਜਿਸ ਦੀ ਪੇਸ਼ਕਾਰੀ ਬਹੁਤ ਮੰਜੀ ਸੰਵਾਰੀ ਸੀ।

ਅਗਲੇ ਦਿਨ 15 ਅਪ੍ਰੈਲ ਨੂੰ ਸ਼ਾਮ 5 ਵਜੇ ਦਾ ਪ੍ਰੋਗਰਾਮ "ਸੰਕਲਪ ਜਾਗਰਣ ਵਰਕਸ਼ਾਪ" ਨਾਲ ਸ਼ੁਰੂ ਹੋਇਆ। ਇਸ ਪ੍ਰੋਗਰਾਮ ਦੇ ਪ੍ਰਮੁੱਖ ਵਕਤਾ ਸਨ ਰਾਸ਼ਟਰੀ ਸੰਯੋਜਕ ਮਾਨਵਤਾਵਾਦੀ ਸੰਗਠਨ ਏਕਤਾ ਮੰਚ ਜਿਨ੍ਹਾਂ ਨਸ਼ਾ ਮੁਕਤੀ ਅਤੇ ਗਰੀਬ ਬੱਚਿਆਂ ਦੀ ਸਿੱਖਿਆ ਅਤੇ ਉਹ ਮੈਰਿਟ ਲਿਸਟ 'ਚ ਕਿਵੇਂ ਆਉਣ ਬਾਰੇ ਆਪਣਾ ਭਾਸ਼ਨ ਦਿਤਾ। ਸ਼ਾਮ 8 ਵਜੇ ਕਵੀ ਸੰਮੇਲਨ ਹੋਇਆ ਜਿਸ ਦੀ ਸ਼ੁਰੂਆਤ ਡਾ.ਪਰਮੇਸ਼ਵਰ ਭਾਰਤੀ ਦੇ ਕਵਿਤਾ ਪਾਠ ਨਾਲ ਹੋਈ। ਇਸ ਕਵੀ ਸੰਮੇਲਨ ਵਿਚ ਸ਼ਾਮਲ ਕਵੀਆਂ ਵਿਚ ਸ੍ਰੀ ਚਾਂਦ ਮੁੰਗੇਰੀ- ਸ੍ਰੀ ਮਹੇਸ਼ ਮਹਿਦੀ (ਭਾਗਲਪੁਰ), ਸ੍ਰੀ ਦਵੇਂਦਰ ਕਾਂਧਵੇਂ (ਮਿਰਡੀਹ), ਸ਼ਿਵਨਾਥ ਪ੍ਰਮਾਣਿਕ, ਸ਼ਾਤੀ ਭਾਰਤ (ਬੋਕਾਰੋ), ਰਾਮੇਸ਼ਵਰ ਕਵੀ(ਭੋਜਪੁਰ), ਦਿਲਕਸ਼ ਬੋਕਾਰਵੀ, ਰਾਮਰਤਨ ਸਾਹੂ ਵਗੈਰਾ ਕਵੀ ਸ਼ਾਮਲ ਹੋਏ ਦੇਰ ਰਾਤ ਤੱਕ ਲੋਕ ਕਵੀ ਸੰਮੇਲਨ ਦਾ ਅਨੰਦ ਮਾਣਦੇ ਰਹੇ।

16 ਅਪ੍ਰੈਲ ਨੂੰ ਸ਼ਾਮ 5 ਵਜੇ ਮੇਲਾ ਸਮਾਪਨ ਭਾਸ਼ਨ ਸ੍ਰੀ ਰਾਮਕਰਨ ਸ਼ਾਸ਼ਤਰੀ ਪ੍ਰਧਾਨ ਅਰਜਕ ਸੰਘ ਉਤਰ ਪ੍ਰਦੇਸ਼ ਸ਼ਾਖਾ ਵਲੋਂ ਕੀਤਾ ਗਿਆ। ਇਸ ਦਿਨ ਦੇ ਮੁੱਖ ਮਹਿਮਾਨ ਸ੍ਰੀ ਬਨਾਰਸੀ ਪ੍ਰਸਾਦ ਵਰਮਾ ਮਹਾਂ-ਮੰਤਰੀ ਅਰਜਕ ਸੰਘ ਬਿਹਾਰ ਸਨ। ਇਸ ਦਿਨ ਦੇ ਹੋਰ ਬੁਲਾਰੇ ਸਨ ਸ੍ਰੀ ਕਿਸ਼ਨ ਯਾਦਵ ਮੈਂਬਰ ਅਰਜਕ ਸੰਘ ਯੂ.ਪੀ. ਅਤੇ ਸ੍ਰੀ ਸੂਰਜ ਸਿੰਘ ਭੋਜਪੁਰੀਆ ਅਰਜਕ ਨੇਤਾ ਬਿਹਾਰ ਸਨ। ਸ਼ਾਮ ਨੂੰ ਮੈਜਿਕ ਸ਼ੋਅ ਸ੍ਰੀ ਜੇ.ਐਨ.ਕੌਸ਼ਲ ਬਿਹਾਰ ਵਲੋਂ ਕੀਤਾ ਗਿਆ।

ਇਸ ਪ੍ਰੋਗਰਾਮ 'ਚ ਅਰਜਕ ਸੰਘ ਦੀ ਜ਼ਿਲਾ ਬੋਕਾਰੋ ਦੀ ਵਿਸ਼ੇਸ਼ ਭੂਮਿਕਾ ਸੀ। ਇਸ ਸ਼ਹਿਰ ਨੂੰ ਸਟੀਲ ਸ਼ਾਖਾ ਸਿਟੀ ਕਰਕੇ ਜਾਣਿਆ ਜਾਂਦਾ ਹੈ। ਪੁਰਾਣੇ ਬਿਹਾਰ ਰਾਜ ਦੀ ਝਲਕ ਇਸ ਸ਼ਹਿਰ 'ਚ ਦੇਖੀ ਜਾ ਸਕਦੀ ਹੈ। ਇਸ ਸਟੀਲ ਪਲਾਂਟ 'ਚ 60000 ਦੀ ਗਿਣਤੀ 'ਚ ਮੁਲਾਜ਼ਮ ਕੰਮ ਕਰਦੇ ਹਨ ਜੋ ਸਾਰੇ ਬਿਹਾਰ ਰਾਜ ਸਮੇਤ ਝਾਰਖੰਡ ਚੋਂ ਹਨ। ਹੋਰ ਰਾਜਾਂ ਦੇ ਲੋਕ ਵੀ ਇਥੇ ਹਨ। ਇਸ ਸ਼ਹਿਰ ਚ ਅਜਿਹੇ ਪ੍ਰੋਗਰਾਮ ਦਾ ਪ੍ਰਬੰਧ ਇਕ ਬਹੁਤ ਮਹੱਤਵਪੂਰਨ ਘਟਨਾ ਸੀ।

ਇਸ ਪ੍ਰੋਗਰਾਮ ਚ ਸ਼ਾਮਲ ਬੁਲਾਰਿਆਂ ਨੇ ਧਰਮ ਅਧਾਰਤ ਸਮਾਜ ਦੀ ਬਜਾਏ ਗੈਰ-ਧਾਰਮਕ ਸਮਾਜ ਦੀ ਸਥਾਪਨਾ ਲਈ, ਜਾਤ ਪਾਤ ਅਧਾਰਤ ਸਮਾਜਕ ਨਾ-ਬਰਾਬਰੀ ਨੂੰ ਦਫਾ ਕਰਨ ਲਈ ਜੁਗਤਾਂ ਸੁਲਝਾਈਆਂ। ਜਾਤਪਾਤ, ਊਚ-ਨੀਚ, ਛੂਤਾਛਾਤ, ਕਿਸਮਤਵਾਦ, ਨਰਕ-ਸੁਰਗ, ਭਾਗਵਾਦ, ਧਾਰਮਕ ਕੱਟੜਪੁਣੇ ਅਤੇ ਖਾਸ ਤੌਰ 'ਤੇ ਪੁਰਾਣੇ ਬਾਹਮਣਵਾਦ ਦੀ ਪੁਨਰ-ਸੁਰਜੀਤੀ ਲਈ ਸੰਘ ਪਰਿਵਾਰ ਵਲੋਂ ਕੀਤੀਆਂ ਜਾ ਰਹੀਆਂ ਕੋਸ਼ਿਸ਼ਾਂ ਦਾ ਪਰਦਾਫਾਸ਼ ਕੀਤਾ ਗਿਆ। ਅਰਜਕ ਸੰਘ ਦਾ ਮੂਲ-ਮੰਤਰ ਸਰੀਰਕ ਕੰਮ ਕਰਨ ਵਾਲੇ ਲਈ 1 ਘੰਟਾ ਬੌਧਿਕ ਕੰਮ ਪੜ੍ਹਾਈ ਅਤੇ ਬੌਧਿਕ ਕੰਮ ਕਰਨ ਵਾਲੇ ਲਈ 1 ਘੰਟਾ ਸਰੀਰਕ ਕੰਮ ਕਰਨ ਦਾ ਸੰਕਲਪ ਦੁਹਰਾਇਆ ਗਿਆ। ਇਸ ਸੰਮੇਲਨ 'ਚ ਡਾ.ਅੰਬੇਡਕਰ ਦੀ ਦੇਣ ਨੂੰ ਵਿਸ਼ੇਸ਼ ਤੌਰ 'ਤੇ ਯਾਦ ਕੀਤਾ ਗਿਆ। ਉਹਨਾਂ ਦੀ ਜੀਵਨੀ ਨੂੰ ਚਿੱਤਰਾਂ ਰਾਹੀਂ ਪ੍ਰਦਰਸ਼ਤ ਕੀਤਾ ਗਿਆ। ਧਾਰਮਕ ਤੌਰ 'ਤੇ ਪਰੋਹਿਤਵਾਦ ਦੇ ਨਿੰਦਣਯੋਗ

ਰੋਲ ਨੂੰ ਬਾਖੂਬੀ ਪੇਸ਼ ਕੀਤਾ ਗਿਆ ਜਿਸ ਨੇ ਭਾਰਤੀ ਸਮਾਜ ਨੂੰ ਮਾਨਸਿਕ ਗੁਲਾਮੀ ਲਈ ਮਜ਼ਬੂਰ ਕੀਤਾ। ਜਾਤਪਾਤ, ਸਤੀ ਪ੍ਰਥਾ ਵਗੈਰਾ ਨੂੰ ਭਾਰਤੀ ਸਮਾਜ ਲਈ ਘਾਤਕ ਮੰਨਿਆ ਗਿਆ। ਵਹਿਮਾਂ-ਭਰਮਾਂ, ਅੰਧਵਿਸ਼ਵਾਸ਼ ਅਤੇ ਕਿਸਮਤਵਾਦ ਦੇ ਚੱਕਰਾਂ ਚੋਂ ਨਿਕਲਣ ਲਈ ਪ੍ਰੇਰਨਾ ਦਿੱਤੀ ਗਈ।

ਤਰਕਸ਼ੀਲ ਸੁਸਾਇਟੀ ਪੰਜਾਬ ਵਲੋਂ ਭੂਰਾ ਸਿੰਘ ਮਹਿਮਾ ਸਰਜਾ ਨੇ ਹਿੰਦੀ ਵਿਚ 1 ਘੰਟੇ ਦੀ ਤਕਰੀਰ ਵਿਚ ਪੰਜਾਬ ਦੀ ਤਰਕਸ਼ੀਲ ਲਹਿਰ ਬਾਰੇ ਜਾਣਕਾਰੀ ਦਿੱਤੀ ਜਿਸ ਨ:ਲ ਸਰੋਤਿਆਂ ਨੂੰ ਕਾਫੀ ਉਤਸ਼ਾਹ ਮਿਲਿਆ। ਉਹਨਾਂ ਸਾਰੇ ਭਾਰਤ ਦੀਆਂ ਪ੍ਰਗਤੀਸ਼ੀਲ, ਨਾਸਤਕ, ਤਰਕਸ਼ੀਲ, ਮਾਨਵਤਾਵਾਦੀ ਜਥੇਬੰਦੀਆਂ ਨੂੰ ਭਾਰਤ ਪੱਧਰ ਤੇ ਇਕੱਠੇ ਕਰਨ ਲਈ ਕੋਈ ਤਾਲਮੇਲ ਕਮੇਟੀ ਬਣਾਉਣ ਤੇ ਜ਼ੋਰ ਦਿਤਾ ਜਿਸ ਨਾਲ ਸੰਘ ਪਰਿਵਾਰ ਅਤੇ ਹੋਰ ਧਾਰਮਕ ਕੱਟੜਪੰਥੀਆਂ ਦੇ ਚੈਲਿੰਜ ਨੂੰ ਅਸਰਅੰਦਾਜ਼ ਢੰਗ ਨਾਲ ਕਬੂਲ ਕੀਤਾ ਜਾ ਸਕੇ।

ਜਸਵੰਤ ਜਸ ਵਲੋਂ ਤਰਕਸ਼ੀਲ ਸਾਹਿਤ ਦੀ ਸੇਲ ਲਾ ਕੇ ਸਾਹਿਤ ਵੇਚਿਆ ਗਿਆ। ਮੈਗਜ਼ੀਨਾਂ ਦੇ ਚੰਦੇ ਵੀ ਭਰਵਾਏ ਗਏ।

ਕੁਲ ਮਿਲਾਕੇ ਪ੍ਰੋਗਰਾਮ ਕਾਫੀ ਸਫਲ ਰਿਹਾ ਜਿਸ ਨਾਲ ਤਰਕਸ਼ੀਲ ਸੁਸਾਇਟੀ ਅਤੇ ਅਰਜਕ ਸੰਘ ਵਿਚ ਆਪਸੀ ਨੇੜਤਾ ਕਾਫੀ ਪੱਕੀ ਹੋਈ। ਆਉਣ ਵਾਲੇ ਸਮੇਂ ਵਿਚ ਹੋਰ ਜਥੇਬੰਦੀਆਂ ਨੂੰ ਵੀ ਇਕ ਪਲੇਟਫਾਰਮ ਤੇ ਇਕੱਠੇ ਕਰਨ ਦੇ ਸੰਕਲਪ ਨਾਲ ਪ੍ਰੋਗਰਾਮ ਸਮਾਪਤ ਹੋਇਆ। ਇਸ ਪ੍ਰੋਗਰਾਮ ਲਈ ਸ੍ਰੀ ਪਰਮਾਨੰਦ ਪ੍ਰਸਾਦ ਸਿੰਘ ਸੰਜਜੋਕ "ਮਾਨਵਤਾਵਾਦੀ ਸੰਗਠਨ ਏਕਤਾ ਮੰਚ" ਦਾ ਵਿਸ਼ੇਸ਼ ਸਹਿਯੋਗ ਸੀ। ਸ੍ਰੀ ਨੇਪਾਲੀ ਮਹਿਤਾ ਦੇ ਪ੍ਰੀਵਾਰ ਨੇ ਘਰੇਲੂ ਪਿਆਰ ਨਾਲ ਸੇਵਾ ਸੰਭਾਲ ਕੀਤੀ।

...ਰਿਪੋਰਟ ਭੂਰਾ ਸਿੰਘ ਮਹਿਮਾ ਸਰਜਾ

...ਸਫਾ 26 ਦੀ ਬਾਕੀ

ਇਜਲਾਸ ਦੇ ਦੂਸਰੇ ਦਿਨ "ਭਾਰਤ ਵਿਚ ਫਿਰਕੂ ਆਤੰਕਵਾਦ ਅਤੇ ਭਾਰਤ ਦਾ ਭਵਿੱਖ" ਵਿਸ਼ੇ ਉਪਰ ਵੱਖ ਵੱਖ ਨੁਮਾਇੰਦਿਆਂ ਵਲੋਂ ਭਰਵੇਂ ਵਿਚਾਰ ਪੇਸ਼ ਕੀਤੇ ਗਏ। ਜ਼ਿਆਦਾਤਰ ਦਬਾਅ ਇਸ ਗੱਲ 'ਤੇ ਰਿਹਾ ਕਿ ਭਾਰਤ ਸਰਕਾਰ ਧਰਮ ਨੂੰ ਨਿੱਜੀ ਮਿਸਲਾ ਗਰਦਾਨੇ ਅਤੇ ਧਰਮ ਨੂੰ ਰਾਜਨੀਤੀ ਤੋਂ ਵੱਖਰਾ ਰੱਖਿਆ ਜਾਵੇ। ਸ਼ੈਸ਼ਨ ਦੇ ਅਖੀਰ ਵਿਚ ਅੱਠ ਅਹੁਦੇਦਾਰਾਂ 'ਤੇ ਆਧਾਰਤ 17 ਮੈਂਬਰੀ ਕੌਮੀ ਕੌਂਸਲ ਦਾ ਗਠਨ ਕੀਤਾ ਗਿਆ। ਸ੍ਰੀ ਬੀ.ਪ੍ਰੇਮਾਨੰਦ ਨੂੰ ਸਰਵਸੰਮਤੀ ਨਾਲ ਕੌਮੀ ਕਨਵੀਨਰ, ਸ੍ਰੀ ਐਸ.ਐਲ.ਸ਼ੁਕਲਾ ਨੂੰ ਸਹਾਇਕ ਕਨਵੀਨਰ, ਯੂ.ਕਾਲਾਨਾਥਨ ਨੂੰ ਜਨਰਲ ਸਕੱਤਰ ਅਤੇ ਸ੍ਰੀ ਬਲਵਿੰਦਰ ਬਰਨਾਲਾ ਨੂੰ ਉਤਰੀ ਜੋਨ ਦਾ ਕਨਵੀਨਰ ਲਿਆ ਗਿਆ। ਸ੍ਰੀ ਨਰੇਂਦਰ ਨਾਇਕ ਫੀਰਾ ਦੇ ਜਥੇਬੰਦਕ ਸਕੱਤਰ ਹੋਣਗੇ।

ਰਿਪੋਰਟ : ਬਲਵਿੰਦਰ ਬਰਨਾਲਾ

ਮਿੰਨੀ ਕਹਾਣੀ

## ਦਾਨ-ਪੁੰਨ

ਬਿਕਰਮਜੀਤ ਨੂਰ

ਸਵੇਰੇ ਮੂੰਹ ਹਨੇਰੇ ਸੈਰ ਕਰਨ ਜਾਂਦਿਆਂ ਰਾਮ ਲਾਲ ਹਰ ਰੋਜ਼ ਡੇਰੇ ਮੱਥਾ ਟੇਕੇ ਤੋਂ ਪਹਿਲਾਂ ਨੇੜਲੀ ਸਾਫ ਸੁਥਰੀ ਖੱਲੀ ਥਾਂ ਤੇ ਕੋਈ ਸੇਰ ਦੇ ਕਰੀਬ ਦਾਣੇ ਖਿਲਾਰ ਦਿੰਦਾ। ਡੇਰੇ ਦੀ ਇਮਾਰਤ ਕਾਫੀ ਵਿਸ਼ਾਲ ਸੀ। ਕਬੂਤਰ, ਘੁੱਗੀਆਂ, ਤੋਤੇ, ਚਿੜੀਆਂ ਤੇ ਹੋਰ ਪੰਛੀ ਪਰਿੰਦੇ ਇਹ ਦਾਣੇ ਚੁਗਦੇ ਕਲੋਲਾਂ ਕਰਦੇ ਰਹਿੰਦੇ।

ਮੱਥਾ ਟੇਕਣ ਆਉਂਦੇ ਸ਼ਰਧਾਲੂਆਂ ਤੇ ਖਾਸ ਤੌਰ 'ਤੇ ਰਾਮ ਲਾਲ ਦੇ ਨਾਲ ਦੇ ਸੈਰ ਕਰਨ ਵਾਲੇ ਸਾਥੀਆਂ ਨੇ ਪਹਿਲੋਂ ਪਹਿਲ ਤਾਂ ਇਸ ਨੂੰ ਨਹੀਂ ਸੀ ਗੌਲਿਆ, ਪਰ ਰਾਮ ਲਾਲ ਦੀ ਇਸ ਸ਼ੁਭ ਕਾਰਜ ਵਿਚ ਲਗਾਤਾਰਤਾ ਨੇ ਉਨ੍ਹਾਂ ਸਭਨਾਂ ਨੂੰ ਕਾਫੀ ਪ੍ਰਭਾਵਤ ਕਰ ਦਿਤਾ ਸੀ ਅਤੇ ਉਨ੍ਹਾਂ ਦੇ ਦਿਲਾਂ ਵਿਚ ਰਾਮ ਲਾਲ ਪ੍ਰਤੀ ਡੇਰੇ ਜਿੰਨੀ ਸ਼ਰਧਾ ਪੈਦਾ ਹੋ ਗਈ ਸੀ।

ਸਾਥੀ ਸੋਚਦੇ ਕਿ ਰਾਮ ਲਾਲ ਦੀ ਆੜ੍ਹਤ ਆਪਣੇ ਥਾਂ, ਪ੍ਰੰਤੂ ਇਸ ਤਰ੍ਹਾਂ ਅੰਮ੍ਰਿਤ ਵੇਲੇ ਹਰ ਰੋਜ਼ ਦਾ ਉਪਰਾਲਾ ਆਪਣੇ ਆਪ ਵਿਚ ਪ੍ਰਸੰਸਾਯੋਗ ਸੀ- ਆਖਿਰ ਅਨਾਜ ਵੀ ਕਿਹੜਾ ਮੁਫਤ ਆਉਂਦਾ ਹੈ। ਫਿਰ, ਕੁਦਰਤ ਦੇ ਇਨ੍ਹਾਂ ਬੇਜ਼ਬਾਨ ਪਰਿੰਦਿਆਂ ਲਈ ਮੋਹ-ਪਿਆਰ? ਬੱਲੇ ਬੱਲੇ ਬਾਈ ਰਾਮ ਲਾਲਾ।

ਇਕ ਦਿਨ ਮੱਥਾ ਟੇਕਣ ਉਪਰੰਤ ਨਿਰੋਲ ਇਸੇ ਵਿਸ਼ੇ ਤੇ ਹੀ ਗੱਲ ਛਿੜ ਪਈ। ਇਕ ਸਾਥੀ ਨੇ ਬਹੁਤ ਹੀ ਭਾਪ-ਪੂਰਤ ਸ਼ਬਦਾਂ ਵਿਚ ਰਾਮ ਲਾਲ ਦੀ ਖੂਬ ਤਾਰੀਫ ਕੀਤੀ।

ਰਾਮ ਲਾਲ ਵੀ ਸਹਿਜ-ਸੁਭਾਵਿਕ ਕਹਿਣ ਲੱਗਾ-"ਦੇਖੋ ਜੀ, ਆੜ੍ਹਤ ਦਾ ਕੰਮ ਕੋਈ ਖਾਲਾ ਜੀ ਦਾ ਘਰ ਨਹੀਂ। ਆਹ ਪੱਲੇਦਾਰ ਹੀ ਨੀਂ ਮਾਣ। ਕਰਦੇ ਹੋਣਗੇ ਹੇਰਾ-ਫੇਰੀਆਂ, ਪਰ ਆਪਾਂ ਨੀਂ ਖੰਘਣ ਦਿੰਦੇ। ਅਖ, ਝਾਰਨਾ ਲਾਉਣ ਤੋਂ ਬਾਅਦ ਬਚੀ-ਖੁਚੀ ਕਣਕ ਜਾਂ ਹੋਰ ਨਿੱਕ-ਸੁੱਕ ਅਸੀਂ ਲਿਜਾਣੈਂ।"

ਨਾਲ ਦਿਆਂ ਦੀ 'ਹੂੰ ਹਾਂ' ਦੇ ਦੌਰਾਨ ਹੀ ਰਾਮ ਲਾਲ ਨੇ ਗਲਾ ਸਾਫ ਕਰਦਿਆਂ ਅੱਗੇ ਕਿਹਾ-"ਸਾਲੇ ਨੰਗ ਕਿਸੇ ਥਾਂ ਦੇ। ਇਕ ਦਿਨ ਤਾਂ ਇਕ ਮੁੰਡੂ ਜਿਹੇ ਨੇ ਮੇਰੇ ਤੋਂ ਵਾਹਵਾ ਕਰਾਰੇ ਥੱਪੜ ਵੀ ਖਾ ਲਏ। ਕੰਜਰ ਦਾ ਗੱਟਾ ਭਰ ਕੇ ਘਰ ਨੂੰ ਲਈ ਜਾਵੇ।"

ਰਾਮ ਲਾਲ ਨੇ ਦੱਸਿਆ,"ਆਪਾਂ ਤਾਂ ਨਿੱਕ-ਸੁੱਕ ਸਾਫ ਕਰਵਾ ਕੇ ਪੀਪੇ ਭਰ ਕੇ ਰੱਖ ਲੈਨੇਂ ਆਂ...ਸਾਰਾ ਸਾਲ ਨੀਂ ਮੁਕਦਾ...ਵਿਚਾਰੇ ਪੰਛੀ ਚੁਗ-ਚੁਗਾ ਲੈਂਦੇ ਐ...ਹੋਰ ਕੀ?"

ਸਾਥੀਆਂ ਨੇ ਕਦੋਂ ਦਾ ਹੁੰਗਾਰਾ ਭਰਨਾ ਛੱਡ ਦਿੱਤਾ ਸੀ। ਰਾਮ ਲਾਲ ਨੂੰ ਇਸ ਗੱਲ ਦੀ ਖਬਰ ਬਿਲਕੁਲ ਨਹੀਂ ਸੀ।

ਗੁਰੂ ਨਾਨਕ ਨਗਰ, ਗਿੱਦੜਬਾਹਾ।



# ਖੋਜ ਖਬਰ

- ਜਲਦੀ ਹੀ ਭਾਰਤੀ ਚਾਹ ਯੂਰਪੀਅਨ ਯੂਨੀਅਨ ਦੀਆਂ ਸਿਹਤ ਸਬੰਧੀ ਨਵੀਆਂ ਸ਼ਰਤਾਂ ਦੀ ਬਦੌਲਤ ਯੂਰਪੀਨ ਮਾਰਕਿਟ ਤੋਂ ਵੰਚਿਤ ਹੋ ਜਾਵੇਗੀ। ਨਵੀਆਂ ਬੰਦਸ਼ਾਂ ਜੋ ਕਿ ਜੁਲਾਈ 2003 ਤੋਂ ਆਇਦ ਹੋ ਜਾਣਗੀਆਂ ਦੇ ਮੁਤਾਬਿਕ 320 ਕਿਸਮ ਦੀਆਂ ਕੀੜੇਮਾਰ ਦੁਆਈਆਂ ਅਤੇ ਖਾਦਾਂ ਪਾਬੰਦੀ-ਸ਼ੁਦਾ ਹੋ ਜਾਣਗੀਆਂ। ਇਹ ਪਾਬੰਦੀਆਂ ਯੂਰਪ ਵਿਚ ਜਾਣ ਵਾਲੀਆਂ ਸ਼ਬਜੀਆਂ, ਫਲਾਂ ਅਤੇ ਪੀਣ ਵਾਲੀਆਂ ਜਿਵੇਂ ਚਾਹ, ਕੌਫੀ ਆਦਿ ਫਸਲਾਂ ਉਪਰ ਇਸਤੇਮਾਲ ਹੋਣ ਵਾਲੀਆਂ ਦਵਾਈਆਂ ਉਪਰ ਲਾਈਆਂ ਜਾਣੀਆਂ ਹਨ। ਭਾਰਤੀ ਜਿਮੀਂਦਾਰ ਬਹੁਤ ਸਾਰੀਆਂ ਪਾਬੰਦੀ-ਸ਼ੁਦਾ ਦਵਾਈਆਂ ਖੁੱਲੇਆਮ ਇਸਤੇਮਾਲ ਕਰ ਰਹੇ ਹਨ ਮਸਲਨ ਕਲੋਰਪਾਈਰੀਫੌਸ ਅਤੇ ਇਥੀਆਨ ਵਗੈਰਾ। ਨਵੇਂ ਨਿਯਮਾਂ ਮੁਤਾਬਿਕ ਉਤਪਾਦਕ ਨੂੰ ਇਹ ਦੱਸਣਾ ਪਵੇਗਾ ਕਿ ਉਹ ਕਿਹੜੀ ਦਵਾਈ ਕਿੰਨੀ ਮਾਤਰਾ ਵਿਚ ਇਸਤੇਮਾਲ ਕਰਦਾ ਹੈ। ਚਾਹ ਦੀ ਖੇਤੀ ਵਾਸਤੇ ਇਹ ਹੱਦ ਸਿਰਫ ਤਿੰਨ ਮਿਲੀਗ੍ਰਾਮ ਪ੍ਰਤੀ ਕਿਲੋਗ੍ਰਾਮ ਚਾਹ ਮੁਕਰਰ ਕੀਤੀ ਗਈ ਹੈ। ਪਹਿਲਾਂ ਵੀ ਹਿੰਦੁਸਤਾਨ ਤੋਂ ਜਾਣ ਵਾਲੀ ਚਾਹ ਅਤੇ ਸ਼ਬਜੀਆਂ ਤੇ ਇਹ ਕਿੰਤੂ ਪ੍ਰੰਤੂ ਹੁੰਦੇ ਸਨ ਪਰ ਪਾਬੰਦੀਆਂ ਆਇਦ ਨਾ ਹੋਣ ਤੇ ਨਵੀਆਂ ਸ਼ਰਤਾਂ ਨਿਰਧਾਰਤ ਨਾ ਹੋਣ ਦੀ ਆੜ ਵਿਚ ਨਿਰਯਾਤ ਚੱਲ ਰਿਹਾ ਸੀ।

- ਡੌਲੀ ਦੀ ਮੌਤ ਨੇ ਕਲੋਨ ਬਨਾਉਣ ਦੀ ਵਿਧੀ ਨੂੰ ਇਕ ਵਾਰ ਫਿਰ ਪ੍ਰਸ਼ਨ ਚਿੰਨ ਲਗਾ ਦਿੱਤਾ ਹੈ। ਡੌਲੀ ਦਾ ਜਨਮ ਅਤੇ ਮੌਤ ਦੋ ਅਜਿਹੀਆਂ ਘਟਨਾਵਾਂ ਹਨ ਜਿਹਨਾਂ ਨੇ ਦੁਨੀਆਂ ਵਿਚ ਸਭ ਤੋਂ ਜ਼ਿਆਦਾ ਬਹਿਸ-ਮੁਬਾਹਿਸੇ ਨੂੰ ਜਨਮ ਦਿੱਤਾ। ਡੌਲੀ ਭੇਡ ਜਿਹੜੀ ਕਿ ਇਕ ਸੈਲ ਤੋਂ ਕਲੋਨ ਹੋਣ ਵਾਲਾ ਪਹਿਲਾ ਜਾਨਵਰ ਸੀ 14 ਫਰਵਰੀ 2003 ਨੂੰ ਇਸ ਸੰਸਾਰ ਨੂੰ ਅਲਵਿਦਾ ਆਖ ਗਈ। ਛੇ ਸਾਲ ਦੀ ਡੌਲੀ ਮਾਰੂ ਪ੍ਰੋਗਰੈਸਿਵ ਫੇਫੜੇ ਦੀ ਅਲਾਮਤ ਨਾਲ ਪੀੜਤ ਸੀ। ਅਜਿਹੀ ਬੀਮਾਰੀ ਸਿਰਫ ਬੁੱਢੀ ਉਮਰ ਦੀਆਂ ਭੇਡਾਂ ਨੂੰ ਹੁੰਦੀ ਹੈ। ਭੇਡ ਦੀ ਔਸਤ ਉਮਰ 11-12 ਸਾਲ ਹੁੰਦੀ ਹੈ। ਡੌਲੀ ਦੀ ਪੋਸਟ ਮਾਰਟਮ ਰਿਪੋਰਟ ਆਉਣ ਤੇ ਅਸਲ ਭੇਦ ਖੁੱਲੇਗਾ। ਡੌਲੀ ਦੀ ਮੌਤ ਨਾਲ ਕਲੋਨ ਵਿਧੀ ਉਪਰ ਬਹੁਤ ਸਾਰੇ ਸ਼ੰਕੇ ਖੜੇ ਹੋਣ ਦਾ ਖਦਸ਼ਾ ਹੈ। ਆਸਟਰੇਲੀਆਈ ਕਲੋਨ ਭੇਡ ਵੀ 2 ਫਰਵਰੀ 2003 ਨੂੰ ਅਚਾਨਕ ਮਰ ਗਈ। ਉਹ ਸਿਰਫ 2 ਸਾਲ 10 ਮਹੀਨੇ ਦੀ ਸੀ। ਡੌਲੀ ਫਿਨ ਡੌਰਸੈਂਟ ਨਸਲ ਦੀ ਭੇਡ ਮਸ਼ਹੂਰ ਸਿੰਗ ਡੌਲੀ ਪੈਟਰਨ ਦੇ ਨਾਂ ਤੇ ਇਸ ਦਾ ਨਾਂ ਰੱਖਿਆ ਗਿਆ ਸੀ। 5 ਜੁਲਾਈ 1996 ਨੂੰ ਨਾਂ ਤੇ ਇਸ ਦਾ ਨਾਂ ਰੱਖਿਆ ਗਿਆ ਸੀ। 5 ਜੁਲਾਈ 1996 ਨੂੰ ਯੂ.ਕੇ. ਦੇ ਰੋਜਲਿਟ ਇੰਸਟੀਚਿਊਟ ਵਿਚ 5 ਜੁਲਾਈ 1996 ਨੂੰ ਪੈਦਾ ਹੋਈ। ਡੌਲੀ ਦੀ ਕਲੋਨ ਵਿਧੀ ਨੇ ਮਨੁੱਖੀ ਕਲੋਨ ਵਿਧੀ ਲਈ ਰਾਹ ਪੱਧਰਾ ਕੀਤਾ। ਇਸ ਭੇਡ ਦੇ ਦੋ ਵਾਰ ਕੁਦਰਤੀ ਤਰੀਕੇ ਨਾਲ ਬੱਚੇ ਪੈਦਾ ਹੋਏ। ਪਹਿਲਾਂ ਅਪਰੈਲ 1998 ਵਿਚ ਤੇ 1999 ਵਿਚ ਤਿੰਨ ਹੋਰ ਬੱਚੇ। ਪਰੰਤੂ ਉਸੇ ਸਾਲ ਵਿਗਿਆਨੀਆਂ ਨੇ ਦੇਖਿਆ ਕਿ ਡੌਲੀ ਜਿਸਨੂੰ ਛੇ ਸਾਲਾ ਭੇਡ ਦੇ ਛਾਤੀ ਦੇ ਸੈਲਾਂ ਤੋਂ ਕਲੋਨ ਕੀਤਾ ਗਿਆ ਸੀ, ਦੇ ਸੈਲਾਂ ਦੀ ਬੁੱਢੀਆਂ ਭੇਡਾਂ ਵਾਂਗ ਮੌਤ ਹੋ ਗਈ। ਬਾਕੀ ਕਲੋਨ ਕੀਤੇ ਜਾਨਵਰਾਂ ਵਾਂਗ ਇਸ ਭੇਡ ਵਿਚ ਵੀ ਆਪਣੀ ਉਮਰ ਦੀਆਂ ਦੂਜੀਆਂ ਭੇਡਾਂ ਨਾਲੋਂ ਛੋਟੇ ਟੈਲੋਮੀਅਰਜ਼ ਸਨ। ਟੈਲੋਮੀਅਰਜ਼ ਡੀ.ਐਨ.ਏ. ਦੇ ਟੁਕੜੇ ਹੁੰਦੇ ਹਨ ਜਿਹੜੇ ਕਰੋਮੋਸੋਮਜ਼ ਦੇ ਸਿਰਿਆਂ ਦੀ ਰੱਖਿਆ ਕਰਦੇ ਹਨ। ਅਤੇ ਮਾਲੀਕਿਊਲਰ ਘੜੀਆਂ ਦੇ ਤੌਰ ਤੇ ਕੰਮ ਕਰਦੇ ਇਹ ਟੈਲੋਮੀਅਰਜ਼ ਬੁਢਾਪੇ ਦੀ ਪ੍ਰਕ੍ਰਿਆ ਨੂੰ ਨਿਯੰਤਰਣ ਕਰਦੇ ਹਨ। ਜਨਵਰੀ 2002 ਇਸ ਕਲੋਨ ਭੇਡ ਨੂੰ ਜੋੜਾਂ ਦੀ ਬੀਮਾਰੀ ਵੀ ਹੋ ਗਈ ਸੀ। ਇਹਨਾਂ ਅਲਾਮਤਾਂ ਤੋਂ ਪਤਾ ਲਗਦਾ ਹੈ ਕਿ ਜਾਨਵਰਾਂ ਦੀਆਂ ਹੂ ਬ ਹੂ ਨਕਲਾਂ ਬਣਾਉਣ ਵਿਚ ਅਸਲੀ ਜੈਨਿਟਿਕ ਨਕਸ਼ੇ ਦਾ ਬਹੁਤ ਜਲਦੀ ਨੁਕਸਾਨ ਹੋਣ ਲਗਦਾ ਹੈ। ਅੱਜ ਦੁਨੀਆਂ ਵਿਚ ਸੈਂਕੜੇ ਕਲੋਨ ਜਾਨਵਰ ਹਨ। ਗਾਵਾਂ, ਸੂਰ, ਚੂਹੇ ਤੇ ਬੱਕਰੀਆਂ ਜ਼ਿਆਦਾਤਰ ਮੋਟਾਪੇ ਦਾ ਸ਼ਿਕਾਰ ਹਨ। ਕਈਆਂ ਦੇ ਕਈ ਅੰਗ ਬਹੁਤ ਵਧ ਜਾਂਦੇ ਹਨ ਤੇ ਬਹੁਤ ਸਾਰੇ ਭਰੂਣ ਅਵਸਥਾ ਵਿਚ ਹੀ ਮਰ ਜਾਂਦੇ ਹਨ। ਅਜਿਹੀਆਂ ਨਾ-ਕਾਮਯਾਬੀਆਂ ਨੇ ਕਈ ਤਰ੍ਹਾਂ ਦੇ ਨੈਤਿਕ ਤੇ ਵਿਗਿਆਨਕ ਸੁਆਲ ਖੜੇ ਕਰ ਦਿੱਤੇ ਹਨੇ ਖਾਸ ਕਰ ਮਨੁੱਖੀ ਕਲੋਨ ਪੈਦਾ ਕਰਨ ਦੇ ਮਾਮਲੇ ਵਿਚ।

- ਇਟਲੀ ਦੇ ਡਾਕਟਰਾਂ ਦੀ ਇਕ ਟੀਮ ਨੇ ਕੈਂਸਰ ਦਾ ਇਲਾਜ ਕਰਨ ਦੀ ਇਕ ਨਵੀਂ ਵਿਧੀ ਈਜਾਦ ਕੀਤੀ ਹੈ। ਇਸ ਵਿਧੀ ਦੇ ਤਹਿਤ ਕੈਂਸਰ ਤੋਂ ਪੀੜਤ ਅੰਗ ਨੂੰ ਜਿਸਮ ਤੋਂ ਬਾਹਰ ਕੱਢ ਲਿਆ ਜਾਂਦਾ ਹੈ ਅਤੇ ਫਿਰ ਉਸ ਅੰਗ ਨੂੰ ਰੈਡੀਏਸ਼ਨ ਨਾਲ ਠੀਕ ਕਰ ਕੇ ਦੁਬਾਰਾ ਫਿਰ ਜਿਸਮ ਦੇ ਅੰਦਰ ਜੋੜ ਦਿੱਤਾ ਜਾਂਦਾ ਹੈ। ਡਾਕਟਰਾਂ ਦਾ ਦਾਅਵਾ ਹੈ ਕਿ 48 ਸਾਲਾ ਇਕ ਮਰੀਜ਼ ਦੇ ਜਿਗਰ ਵਿਚ ਬਹੁਤ ਸਾਰੇ ਟਿਊਮਰ ਸਨ। ਉਸਦਾ 21 ਘੰਟੇ ਦਾ ਅਪਰੇਸ਼ਨ ਹੋਇਆ ਅਤੇ ਇਕ ਸਾਲ ਤੋਂ ਬਾਅਦ ਹੁਣ ਵੀ ਉਹ ਬਿਲਕੁਲ ਤੰਦਰੁਸਤ ਹੈ। ਇਟਲੀ ਦੇ ਸੈਨ ਮੈਤੀਉ ਹਸਪਤਾਲ ਦੇ ਡਾਕਟਰ ਅਤੇ ਨੈਸ਼ਨਲ ਇੰਸਟੀਚਿਊਟ ਆਫ ਸਾਇੰਸ ਦੇ ਭੌਤਿਕ ਵਿਗਿਆਨੀਆਂ ਦੀ ਇਹ ਟੀਮ ਹੁਣ ਹੋਰ ਛੇ ਮਰੀਜ਼ਾਂ ਦਾ ਇਲਾਜ ਕਰਨ ਦੀ ਇਜਾਜਤ ਮੰਗ ਰਹੀ ਹੈ ਜਿਹੜੇ ਕਿ ਜਿਗਰ ਦੇ ਮਲਟੀਪਲ ਟਿਊਮਰਜ਼ ਤੋਂ ਪੀੜਤ ਹਨ। ਇਲਾਜ ਕੀਤੇ ਗਏ ਮਰੀਜ਼ ਦੀਆਂ ਅੰਤੜੀਆਂ ਦਾ ਕੈਂਸਰ ਅਪਰੇਸ਼ਨ ਦੁਆਰਾ ਫੈਲ ਕੇ ਜਿਗਰ ਵਿਚ ਚਲਾ ਗਿਆ ਸੀ ਤੇ ਘੱਟ ਘੱਟ 14 ਰਸੌਲੀਆਂ ਕੈਂਸਰ ਦੀਆਂ ਬਣ ਗਈਆਂ ਸਨ। ਸਾਧਾਰਨ ਕੀਮੋਥਰੈਪੀ ਤੇ ਰੇਡੀਏਸ਼ਨ ਜਿਥੇ ਬੇਅਸਰ ਰਹੇ ਇਸ ਵਿਧੀ ਨਾਲ ਰੇਡੀਏਸ਼ਨ ਦੀ ਬਹੁਤ ਹਾਈ ਡੋਜ਼ ਦੇ ਕੇ ਸਫਲ ਇਲਾਜ ਮੁਮਕਿਨ ਹੋ ਸਕਿਆ। ਇਟਲੀ ਵਿਚ ਇਸ ਤਕਨੀਕ ਦਾ ਨਾਂ ਹੈ ਐਡਵਾਂਸਡ ਟਰੀਟਮੈਂਟ ਆਫ ਆਰਗਨਜ਼ ਬਾਈ ਮੀਨਜ਼ ਆਫ ਨਿਊਟਰੋਨ ਇਰੈਡੀਏਸ਼ਨ ਐਂਡ ਆਟੋ ਟਰਾਂਸਪਲਾਂਟ।

## ਖਬਰ ਹੈ ਕਿ .....

*ਮੱਕਾ ਨੇੜੇ ਭਗਦੜ ਕਾਰਨ 14 ਹੱਜ ਯਾਤਰੀ ਹਲਾਕ*

ਮੀਨਾ-ਸਾਊਦੀ ਅਰਬ-11 ਫਰਵਰੀ- ਅੱਜ ਮੱਕਾ ਨੇੜੇ ਸ਼ੈਤਾਨ ਦੇ ਪੱਥਰ ਮਾਰਨ ਦੀ ਰਸਮ ਮੌਕੇ ਮਚੀ ਭਗਦੜ ਦੌਰਾਨ ਤਿੰਨ ਔਰਤਾਂ ਸਮੇਤ 14 ਹੱਜ ਯਾਤਰੀਆਂ ਦੀ ਪੈਰਾਂ ਹੇਠਾਂ ਕੁਚਲੇ ਜਾਣ ਕਾਰਨ ਮੌਤ ਹੋ ਗਈ। ..ਕੁਝ ਹੋਰਨਾਂ ਦੇ ਜ਼ਖਮੀ...ਦਾ ਸਮਾਚਾਰ... ਹੈ।

*ਅਜੀਤ: 12.2.2003*

*ਪ੍ਰਸਾਦਿ ਵਜੋਂ ਸ਼ਰਾਬ ਪੀਣ ਵਾਲੇ ਤਿੰਨ ਸ਼ਰਧਾਲੂਆਂ ਦੀ ਮੌਤ*

ਲਾਂਬੜਾ-9 ਫਰਵਰੀ- ਗੁਰਦੁਆਰਾ ਸੰਤ ਬਾਬਾ ਕਾਹਨ ਦਾਸ ਵਿਖੇ ਮੱਸਿਆ ਵਾਲੇ ਦਿਨ ਪ੍ਰਸਾਦਿ ਵਜੋਂ ਸ਼ਰਾਬ ਪੀਣ ਨਾਲ ਮਰਨ ਵਾਲਿਆਂ ਦੀ ਗਿਣਤੀ ਅੱਜ ਤਿੰਨ ਹੋ ਗਈ ਹੈ।... ਪਹਿਲਾਂ ਪਹਿਲੀ ਫਰਵਰੀ ਨੂੰ ਸ਼ਰਾਬ ਪੀਣ ਨਾਲ ਦੋ ਵਿਅਕਤੀ ਮਾਰੇ ਗਏ ਸਨ। ਜ਼ਿਕਰਯੋਗ ਹੈ ਕਿ ਇਹ ਡੇਰਾ, ਸ਼ਰਾਬ ਦੇ ਪ੍ਰਸਾਦਿ ਕਾਰਨ ਦੁਨੀਆਂ ਭਰ 'ਚ ਪ੍ਰਸਿੱਧ ਹੈ। ਅੱਜ ਸਥਾਨਕ ਇਲਾਕੇ 'ਚੋਂ ਅਣਪਛਾਤੀ ਲਾਸ਼ ਮਿਲੀ। ਇਹ ਵਿਅਕਤੀ ਵੀ ਸ਼ਰਾਬੀ ਹਾਲਤ 'ਚ ਮਾਰਿਆ ਦੱਸਿਆ ਗਿਆ ਹੈ। ਮ੍ਰਿਤਕ ਦੇ ਮੂੰਹ 'ਤੇ ਬੁਰੀ ਤਰ੍ਹਾਂ ਸੋਜ ਆਈ ਹੋਈ ਸੀ।....

*ਦੇਸ਼ ਸੇਵਕ*

*ਬਾਬਾ ਆਪਣੀ ਸੇਵਕਾ ਨੂੰ ਲੈ ਕੇ ਫਰਾਰ*

ਮਾਹਿਲਪੁਰ- ਫਗਵਾੜਾ ਰੋਡ 'ਤੇ ਡੇਰਾ ਸਿੱਧੀ ਝੰਡੀ ਦੇ ਕਰਤਾ ਧਰਤਾ ...ਡੇਰੇ 'ਚ ਪਾਠ ਪੂਜਾ ਕਰਦੀ ਇਕ ਲੜਕੀ ਨੂੰ ਭਰਮਾ ਕੇ ਅਤੇ ਕਰੋੜਾਂ ਦੀ ਸੰਪਤੀ ਲੈ ਕੇ ਫਰਾਰ ਹੋ ਗਿਆ। ਇਸ ਘਟਨਾ ਦਾ ਇਲਾਕੇ 'ਚ ਕਾਫੀ ਵਿਰੋਧ ਕੀਤਾ ਜਾ ਰਿਹਾ ਹੈ। ...ਫਰਾਰ ਹੋਈ ਲੜਕੀ ਮਾਹਿਲਪੁਰ ਦੀ ਵਸਨੀਕ ਸੀ ਅਤੇ ਉਹ ਡੇਰੇ 'ਚ ਮਰੀਜ਼ਾਂ ਨੂੰ ਹੋਮਿਓਪੈਥਿਕ ਦੀ ਦਵਾਈਆਂ ਵੀ ਦਿੰਦੀ ਸੀ।

*ਦੇਸ਼ ਸੇਵਕ*

*ਅਸ਼ੀਰਵਾਦ ਦੇਣ ਦੇ ਬਹਾਨੇ ਚਾਹ ਵਾਲੇ ਦੀ ਜੇਬ ਸਾਫ ਕਰ ਗਿਆ*

ਫਰੀਦਕੋਟ-1 ਫਰਵਰੀ- ਸਥਾਨਕ ਭਾਈ ਘਨ੍ਹਈਆ ਚੌਕ ਕੋਲ ਚਾਹ ਵੇਚ ਕੇ ਆਪਣਾ ਗੁਜ਼ਾਰਾ ਕਰਨ ਵਾਲੇ...ਰਾਜੂ ਪਾਸ ਪਿਛਲੇ ਦਿਨੀਂ ਇਕ ਅਖੌਤੀ ਸਾਧੂ-ਮਹਾਤਮਾ ਆਇਆ ਤੇ ਉਸ ਨੂੰ...ਗੱਲਾਂ ਸੁਣਾਉਂਦੇ ਹੋਏ ਚਾਹ ਪਿਆਉਣ ਦਾ ਹੁਕਮ ਦਿੱਤਾ। ਉਸ ਗਰੀਬ ...ਨੇ ਸਾਧੂ ਨੂੰ ਚਾਹ ਪਿਲਾਈ ਤਾਂ ਜਾਣ ਲੱਗੇ ਉਹ ਸਾਧੂ ਚਾਹ ਵਾਲੇ ਨੂੰ ਆਸ਼ੀਰਵਾਦ ਦੇਣ ਦੇ ਬਹਾਨੇ ਉਸਦੀ ਜੇਬ ਹੀ ਸਾਫ ਕਰ ਗਿਆ। ਇਸ...ਦੀ ਇਲਾਕੇ ਵਿਚ ਬੜੀ ਚਰਚਾ ਹੈ ਅਤੇ ਲੋਕ ਅਜਿਹੇ ਅਖੌਤੀ ਸਾਧੂ-ਮਹਾਤਮਾਵਾਂ ਤੋਂ ਸਾਵਧਾਨ ਰਹਿਣ ਲਈ ਕਹਿ ਰਹੇ ਹਨ।

*ਜੱਗਬਾਣੀ*

*12 ਸਾਲਾ ਲੜਕੀ ਨਾਲ ਛੇੜਛਾੜ..ਪਾਦਰੀ..ਦੋਸ਼ੀ...*

ਨਿਊਯਾਰਕ-7 ਫਰਵਰੀ- ਆਪਣੇ ਦੇਸ਼ ਵਿਚ ਹੋਰਨਾਂ ਪਾਦਰੀਆਂ ਦੇ ਜਿਸਮਾਨੀ ਤੌਰ 'ਤੇ ਮਾੜੇ ਵਤੀਰੇ ਦੀ ਜਾਂਚ ਕਰਨ ਵਾਲਾ ਇਕ ਪਾਦਰੀ ਖੁਦ ਐਸੇ ਮੋੜ 'ਤੇ ਕਾਨੂੰਨ ਦੇ ਸ਼ਿਕੰਜੇ 'ਚ ਫਸ ਗਿਆ। 4 ਸਾਲ ਪਹਿਲਾਂ ਅਮਰੀਕਾ ਵਿਚ ਇਕ 12 ਸਾਲਾ ਲੜਕੀ ਨਾਲ ਛੇੜਛਾੜ ਕਰਨ ਦੇ ਮਾਮਲੇ 'ਚ ਇਸ ਪਾਦਰੀ ਨੂੰ ਦੋਸ਼ੀ ਠਹਿਰਾਇਆ ਗਿਆ ਹੈ। ਭਾਰਤੀ ਮੂਲ ਦੇ 38 ਸਾਲਾ ਫਰਾਂਸਿਸ ਨੈਲਸਨ ਪਹਿਲੇ ਪਾਦਰੀ ਹਨ ਜਿਨ੍ਹਾਂ ਨੂੰ ਨਿਊਯਾਰਕ ਵਿਚ ਬੁੱਢੀਆਂ ਨਾਲ ਛੇੜਛਾੜ ਕਰਨ ਲਈ ਦੋਸ਼ੀ ਠਹਿਰਾਇਆ ਗਿਆ ਹੈ। ਬੀਤੇ ਸਾਲ ਮਈ 'ਚ ਗ੍ਰਿਫਤਾਰ ਕੀਤੇ ਗਏ ਨੈਲਸਨ ਨੂੰ ਇਕ ਸਾਲ ਕੈਦ ਦਿੱਤੀ ਗਈ ਤੇ ...ਸਜ਼ਾ ਭੁਗਤਣ ਬਾਦ ਭਾਰਤ ਭੇਜਿਆ ਜਾ ਸਕਦਾ ਹੈ।....

*ਅਜੀਤ*

*ਤਰਕਸ਼ੀਲ ਵਿਚਾਰਧਾਰਾ ਦੇ ਨੌਜਵਾਨਾਂ ਨੇ ਠੱਗ ਬਾਬੇ ਦਾ ਪਰਦਾਫਾਸ਼ ਕੀਤਾ*

ਸਾਦਿਕ 19 ਜੂਨ- ਪਿੰਡ ਰੋਮਾਣਾ ਅਲਬੇਲ ਸਿੰਘ ਦੇ ਰਹਿਣ ਵਾਲੇ ਬਾਬਾ ਧੀਰਾ ਸਿੰਘ ਜੋ ਆਪਣੇ ਆਪ ਨੂੰ ਬਾਬਾ ਵਡਭਾਗ ਸਿੰਘ ਦਾ ਗੱਦੀ-ਨਸ਼ੀਨ ਦੱਸ ਕੇ, ਭੋਲੇ ਭਾਲੇ ਲੋਕਾਂ ਨੂੰ ਠੱਗ ਕੇ ਆਪਣਾ ਤੋਰੀ ਫੁਲਕਾ ਚਲਾ ਰਿਹਾ ਹੈ, ਦਾ ਤਰਕਸ਼ੀਲ ਨੌਜਵਾਨਾ ਨੇ ਪਰਦਾਫਾਸ਼ ਕੀਤਾ ਹੈ। ਮਿਲੀ ਜਾਣਕਾਰੀ ਅਨੁਸਾਰ ਬਾਬਾ ਧੀਰਾ ਸਿੰਘ ਹਰ ਪੁੰਨਿਆਂ ਤੇ ਸੰਗਤ ਦਾ ਟਰੱਕ ਭਰ ਕੇ ਡੇਰਾ ਸਾਹਿਬ ਲੈ ਕੇ ਜਾਂਦਾ ਹੈ। ਉਹ ਆਪਣੇ ਸੇਵਕਾਂ ਵਿਚੋਂ ਕਿਸੇ ਇਕ ਨੂੰ ਨਰੱਕ ਦਾ ਕਿਰਾਇਆ ਦੇਣ ਲਈ ਕਹਿੰਦਾ ਅਤੇ ਜਾਣ ਵਾਲੀ ਸੰਗਤ ਤੋਂ ਕਿਰਾਇਆ ਵੀ ਉਗਰਾਹ ਲੈਂਦਾ ਸੀ।

ਇਸੇ ਤਰ੍ਹਾਂ ਦੀ ਚਲਾਕੀ ਬਾਬੇ ਨੇ ਪਿੰਡ ਸ਼ੇਰ ਸਿੰਘ ਵਾਲਾ ਦੀ ਸੰਗਤ ਨਾਲ ਕੀਤੀ। ਉਸ ਨੇ ਆਪਣੀ ਇਕ ਅਤਿ-ਸ਼ਰਧਾਵਾਨ ਸ਼ਰਧਾਲੂ ਮਾਤਾ ਗੁਰਦੇਵ ਕੌਰ ਨੂੰ ਡੇਰਾ ਸਾਹਿਬ ਜਾਣ ਲਈ ਸੱਤ ਹਜ਼ਾਰ ਰੁਪਏ ਟਰੱਕ ਦਾ ਕਿਰਾਇਆ ਦੇਣ ਲਈ ਕਿਹਾ ਅਤੇ ਵਾਪਸੀ 'ਤੇ ਅਨੰਦਪੁਰ ਸਾਹਿਬ, ਕੀਰਤਪੁਰ ਸਾਹਿਬ ਅਤੇ ਰਸਤੇ ਵਿਚ ਪੈਂਦੇ ਹੋਰ ਧਾਰਮਿਕ ਅਸਥਾਨਾਂ ਦੇ ਦਰਸ਼ਨ ਵੀ ਕਰਵਾਉਣ ਦਾ ਵਾਅਦਾ ਕੀਤਾ। ਪਰੰਤੂ ਵਾਪਸੀ 'ਤੇ ਬਾਬੇ ਨੇ ਕਿਸੇ ਵੀ ਧਾਰਮਿਕ ਅਸਥਾਨ ਦੇ ਬਿਨਾਂ ਦਰਸ਼ਨ ਕਰਵਾਏ ਸੰਗਤ ਨੂੰ ਰਾਤ ਦੇ 1 ਵਜੇ ਪਿੰਡ ਰੋਮਾਣਾ ਅਲਬੇਲ ਸਿੰਘ ਲਿਆ ਉਤਾਰਿਆ ਤੇ ਉਹਨਾਂ ਨੂੰ ਘਰਾਂ 'ਚ ਵੀ ਨਾ ਪਹੁੰਚਾਇਆ। ਸੰਗਤ ਵਿਚੋਂ ਬਹੁਤੇ ਲੋਕੀਂ ਸਖਤ ਗਰਮੀ ਕਾਰਨ ਬੀਮਾਰ ਵੀ ਹੋ ਗਏ। ਤਰਕਸ਼ੀਲ ਵਿਚਾਰਧਾਰਾ ਰੱਖਣ ਵਾਲੇ ਨੌਜਵਾਨ ਸਰਪੰਚ ਲਖਵਿੰਦਰ ਸਿੰਘ ਕੋਲ ਜਦ ਮਾਮਲਾ ਪੁੱਜਾ ਤਾਂ ਉਹਨਾਂ ਬਾਬੇ ਵੱਲੋਂ ਮਾਤਾ ਗੁਰਦੇਵ ਕੌਰ ਤੋਂ ਬਟੋਰੇ ਸੱਤ ਹਜ਼ਾਰ ਰੁਪਏ ਵਾਪਸ ਕਰਾਏ। ਅਸਲੀਅਤ ਸਾਹਮਣੇ ਆਉਣ 'ਤੇ ਸਮੁੱਚੀ ਸੰਗਤ ਨੇ ਅੱਗੇ ਤੋਂ ਠੱਗ ਬਾਬੇ ਕੋਲ ਆਉਣ ਤੋਂ ਤੋਬਾ ਕੀਤੀ ਅਤੇ ਤਰਕਸ਼ੀਲ ਵਿਚਾਰਧਾਰਾ ਅਪਣਾਉਣ ਦਾ ਪ੍ਰਣ ਲਿਆ। ਸੰਗਤ ਨੇ ਦੱਸਿਆ ਕਿ ਬਾਬੇ ਨੇ ਗੁੰਡੇ ਵੀ ਰੱਖੇ ਹੋਏ ਹਨ ਜੋ ਲੋਕਾਂ ਨੂੰ ਡਰਾਉਂਦੇ ਧਮਕਾਉਂਦੇ ਵੀ ਹਨ ਅਤੇ ਬਾਬੇ ਦੀ ਝੂਠੀ ਮਹਿਮਾ ਦਾ ਪ੍ਰਚਾਰ ਵੀ ਕਰਦੇ ਹਨ।

*ਅਜੀਤ 'ਚੋਂ ਧੰਨਵਾਦ ਸਹਿਤ*



ਕੇਸ ਰਿਪੋਰਟ :

## ਧੂਣੀਆਂ ਤਾਪਣ ਵਾਲੇ ਬਾਬੇ ਦਾ ਪਾਖੰਡ ਨੰਗਾ

ਮਿਤੀ 4.6.03 ਨੂੰ ਤਰਕਸ਼ੀਲ ਸੁਸਾਇਟੀ ਦੀ ਭਦੌੜ ਇਕਾਈ ਵਿਚ ਭਦੌੜ ਨੇੜੇ ਪਿੰਡ ਜੰਗੀਆਣਾ ਦੀ ਅਨਾਜ ਮੰਡੀ ਵਿਚ ਪਿਛਲੇ 20-22 ਦਿਨ ਤੋਂ ਧੂਣੀਆਂ ਤਾਪਣ ਦਾ ਪਾਖੰਡ ਕਰ ਰਹੇ ਬਾਬੇ ਦਾ ਮਸਲਾ ਆਇਆ। ਤੇ ਇਹ ਵੀ ਜਾਣਕਾਰੀ ਮਿਲੀ ਕਿ ਬਾਬਾ ਤਰਕਸ਼ੀਲਾਂ ਦਾ ਨਾਂ ਲੈ ਕੇ ਕਹਿੰਦਾ ਹੈ ਕਿ ਉਹ ਵੀ ਉਸਦੀ ਸ਼ਕਤੀ ਨੂੰ ਦੇਖ ਕੇ ਗਏ ਹਨ। ਧੂਈਆਂ ਤਾਪਣ ਤੋਂ ਬਾਅਦ ਬਾਬਾ ਪੁੱਛਾਂ ਦੇਣ ਦਾ ਕੰਮ ਵੀ ਕਰਦਾ ਸੀ ਤੇ ਇਕ ਦਿਨ ਪਿੰਡ ਜੰਗੀਆਣਾ ਦੀ ਪੁੱਛ ਲੈਣ ਆਈ ਔਰਤ ਦੇ ਥੱਪੜ ਵੀ ਮਾਰਿਆ। ਤਰਕਸ਼ੀਲ ਸੁਸਾਇਟੀ ਦੇ ਮੈਂਬਰ ਮਿੱਠੂ ਸਿੰਘ ਨੂੰ ਵੀ ਧਮਕੀਆਂ ਦਿੱਤੀਆ। ਬਾਬਾ 12 ਵਜੇ ਤੋਂ 2 ਵਜੇ ਤੱਕ ਧੂਣੀਆਂ ਦੇ ਵਿਚਕਾਰ ਬੈਠਦਾ ਸੀ। ਸਾਰੇ ਮਸਲੇ ਨੂੰ ਵਿਚਾਰਨ ਤੋਂ ਬਾਅਦ 12.30 ਵਜੇ ਬਾਬੇ ਦਾ ਪਾਖੰਡ ਨੰਗਾ ਕਰਨ ਦਾ ਫੈਸਲਾ ਕੀਤਾ ਗਿਆ। ਪਿੰਡ ਜੰਗੀਆਣਾ ਵਿਚ ਸਵਾ ਬਾਰਾਂ ਵਜੇ ਮੁਨਿਆਦੀ ਕਰ ਦਿੱਤੀ ਗਈ ਕਿ ਜੇਕਰ ਕਿਸੇ ਨੇ ਬਾਬੇ ਦੇ ਪਾਖੰਡ ਬਾਰੇ ਜਾਣਕਾਰੀ ਲੈਣੀ ਹੈ ਜਾਂ ਬਾਬੇ ਸਬੰਧੀ ਕੋਈ ਸ਼ਿਕਾਇਤ ਹੈ ਤਾਂ ਸਾਢੇ ਬਾਰਾਂ ਵਜੇ ਦਾਣਾ ਮੰਡੀ ਜੰਗੀਆਣਾ ਵਿਚ ਪਹੁੰਚ ਜਾਵੇ। ਤਰਕਸ਼ੀਲ ਸੁਸਾਇਟੀ ਪੰਜਾਬ ਦੀ ਇਕਾਈ ਭਦੌੜ ਦੇ ਸਾਰੇ ਮੈਂਬਰ ਮਿਥੇ ਸਮੇਂ ਤੇ ਜੰਗੀਆਣਾ ਪਹੁੰਚ ਗਏ। ਬਾਬਾ ਧੂਣੀਆਂ ਦੇ ਵਿਚਕਾਰ ਬੈਠਾ ਸੀ। 67 ਔਰਤਾਂ ਬਾਬੇ ਅਤੇ ਧੂਣੀਆਂ ਦੇ ਵਿਚਕਾਰ ਜੋ ਫਾਸਲਾ ਸੀ ਉਥੇ ਪਾਣੀ ਛਿੜਕਦੀਆਂ ਹੋਈਆਂ ਬਾਬੇ ਦੇ ਦੁਆਲੇ ਗੇੜੇ ਕੱਢ ਰਹੀਆਂ ਸਨ। ਬਾਬੇ ਨੇ ਆਪਣੇ ਸਿਰ ਉਪਰ ਗਿੱਲਾ ਕਰਕੇ ਤੌਲੀਆ ਰੱਖਿਆ ਹੋਇਆ ਸੀ ਤੇ ਹੱਥ ਵਿਚ ਫੜੀ ਮਾਲਾ ਫੇਰ ਰਿਹਾ ਸੀ। 5-6 ਸੌ ਦੀ ਗਿਣਤੀ ਵਿਚ ਪਿੰਡ ਨਿਵਾਸੀ ਵੀ ਪਹੁੰਚ ਗਏ। ਬਾਬੇ ਦੇ ਚੇਲੇ ਚਣੌਤੀ ਦੇ ਰੂਪ ਵਿਚ ਬਹਿਸਣ ਲੱਗੇ ਕਿ ਕੋਈ ਬੈਠ ਕੇ ਦਿਖਾਓ। ਸਾਰਾ ਇਕੱਠ ਧੂਣੀਆਂ ਦੇ ਦੁਆਲੇ ਘੇਰਾ ਪਾ ਕੇ ਖੜ ਗਿਆ ਤੇ ਸਾਨੂੰ ਕਹਿਣ ਲੱਗੇ ਕਿ ਬਾਬੇ ਵਾਲੀ ਥਾਂ ਬੈਠ ਕੇ ਦਿਖਾਓ। ਅਸੀਂ ਕਿਹਾ ਕਿ ਬਾਬਾ ਜਦੋਂ ਵਿਚਕਾਰੋਂ ਉੱਠੇਗਾ ਅਸੀਂ ਬੈਠ ਜਾਵਾਂਗੇ। ਇਹ ਸਾਰੀ ਗੱਲਬਾਤ ਨੂੰ ਬਾਬਾ ਵੀ ਸੁਣ ਰਿਹਾ ਸੀ। 12.50 ਵਜੇ ਬਾਬਾ ਆਪਣੀ ਜਗ੍ਹਾ ਤੋਂ ਇਹ ਕਹਿੰਦਾ ਹੋਇਆ ਉੱਠ ਖੜਿਆ ਕਿ "ਲਿਆਓ ਮੇਰਾ ਖੂੰਡਾ, ਮੈਂ ਦਿਖਾਉਨਾ ਤਾਰੇ ਤਰਕਸ਼ੀਲਾਂ ਨੂੰ।" ਅਸੀਂ ਕਿਹਾ ਬਾਬੇ ਨੂੰ ਖੂੰਡਾ ਫੜਾ ਦਿਓ। ਇਸ ਨੂੰ ਦੇਖ ਹੀ ਲੈਣ ਦਿਓ ਦੋ-ਹੱਥ। ਇਸੇ ਸਮੇਂ ਦੌਰਾਨ ਇਕਾਈ ਪ੍ਰਧਾਨ ਬਲਵਿੰਦਰ ਅਲਕੜਾ ਨੂੰ ਜਿਥੋਂ ਬਾਬਾ ਉੱਠਿਆ ਸੀ ਉਥੇ ਬਿਠਾ ਦਿੱਤਾ। ਫਿਰ ਚੇਲੇ ਕਹਿਣ ਲੱਗੇ ਕਿ ਬਾਬਾ ਤਾਂ ਬਿਨਾ ਕੱਪੜਿਆਂ ਤੋਂ ਬੈਠਾ ਸੀ, ਤੁਸੀਂ ਵੀ ਆਪਦੇ ਮੈਂਬਰ ਦੇ ਕੱਪੜੇ ਲੁਹਾਓ। ਇਸਤੇ ਅਸੀਂ ਬਲਵਿੰਦਰ ਨੂੰ ਕੱਪੜੇ ਉਤਾਰ ਕੇ ਧੂਣੀਆਂ ਵਿਚਕਾਰ ਬਿਠਾ ਦਿੱਤਾ। ਫੋਟੋਗ੍ਰਾਫਰ ਨੇ ਫੋਟੋਆਂ ਖਿੱਚੀਆਂ। ਫਿਰ ਇਕ ਤੋਂ ਬਾਅਦ ਇੱਕ ਇੱਕ ਕਰਕੇ ਸੁਸਾਇਟੀ ਮੈਂਬਰ ਧੂਣੀਆਂ ਵਿਚਕਾਰ ਬੈਠੇ। ਫਿਰ ਪਿੰਡ ਨਿਵਾਸੀਆਂ ਨੇ ਵੀ ਧੂਣੀਆਂ ਵਿਚਕਾਰ ਬੈਠ ਕੇ ਦੇਖਿਆ ਤੇ ਅਨੁਭਵ ਕੀਤਾ ਕਿ ਜਿੱਥੇ ਸਾਧ ਬੈਠਦਾ ਹੈ ਉਥੇ ਤਾਂ ਬਿਲਕੁਲ ਵੀ ਸੇਕ ਨਹੀਂ ਲਗਦਾ, ਹਾਂ ਜੇਕਰ ਥੋੜਾ ਬਹੁਤਾ ਸੇਕ ਹੈ ਵੀ ਤਾਂ ਉਹ ਉਹਨਾਂ ਔਰਤਾਂ ਨੂੰ ਲਗਦਾ ਸੀ ਜੋ ਬਾਬੇ ਅਤੇ ਧੂਣੀਆਂ ਵਿਚਾਲੇ ਗੇੜੇ ਦੇ ਦੇ ਕੇ ਪਾਣੀ ਛਿੜਕਦੀਆਂ ਸਨ। ਫਿਰ ਸ਼ੁਰੂ ਕੀਤੀ ਬਾਬੇ ਮੱਖਣ ਦਾਸ ਬਰਨਾਲਾ ਨਾਲ ਗੱਲਬਾਤ। ਉਸਨੂੰ ਕਿਹਾ ਕਿ ਤੇਰੇ ਕੋਲ ਕਿਹੜੀ ਸ਼ਕਤੀ ਹੈ ਜਿਸ ਨਾਲ ਤੂੰ ਅੱਗ ਵਿਚ ਬੈਠਦਾਂ ਜਾਂ ਜੇ ਤੇਰੇ ਵਿਚ ਸੱਚੀਓਂ ਸ਼ਕਤੀ ਹੈ ਤਾਂ ਤੂੰ ਅੱਧਾ ਮਿੰਟ ਅੱਗ ਵਾਲੀ ਧੂਣੀ ਉਪਰ ਬੈਠ ਕੇ ਦਿਖਾ, ਤੈਨੂੰ ਸੁਸਾਇਟੀ ਦੀ ਸ਼ਰਤ ਮੁਤਾਬਕ ਇਕ ਲੱਖ ਰੁਪੈ ਦੇਵਾਂਗੇ। ਇਸ ਤੇ ਬਾਬੇ ਨੇ ਚਾਰ ਪੰਜ ਵਾਰ ਕਿਹਾ ਕਿ ਮੇਰੇ ਕੋਲ ਕੋਈ ਸ਼ਕਤੀ ਨਹੀਂ। ਇਸ ਤੋਂ ਉਸ ਔਰਤ ਨੂੰ ਆਪਣੇ ਨਾਲ ਬੀਤੀ ਦੱਸਣ ਲਈ ਕਿਹਾ ਜਿਸ ਦੇ ਬਾਬੇ ਨੇ ਥੱਪੜ ਮਾਰਿਆ ਸੀ। ਉਸ ਔਰਤ ਨੇ ਆਪਣੀ ਕਹਾਣੀ ਸੁਣਾਈ ਕਿ ਮੈਂ ਕੱਲ ਸ਼ਾਮ ਸਾਢੇ ਛੇ ਵਜੇ ਹੋਰਨਾ ਲੋਕਾਂ ਵਾਂਗ ਬਾਬੇ ਕੋਲ ਆਪਣੇ ਘਰ ਬਾਰੇ ਪੁੱਛਣ ਆਈ ਸੀ। ਆ ਕੇ ਜਦੋਂ ਮੈਂ ਦੇਖਿਆ ਤਾਂ ਬਾਬਾ ਸ਼ਰਾਬ ਪੀ ਰਿਹਾ ਸੀ। ਮੇਰੇ ਆਈ ਤੋਂ ਇਸ ਨੇ ਗਿਲਾਸ ਵਿਚ ਪਾ ਕੇ ਹੋਰ ਸ਼ਰਾਬ ਪੀਤੀ ਅਤੇ ਫਿਰ ਸਿਗਰਟ ਪੀਣ ਲੱਗ ਪਿਆ ਜੋ ਮੈਥੋਂ ਝੱਲਿਆ ਨਹੀਂ ਗਿਆ। ਮੈਨੂੰ ਅੱਚਵੀ ਜਿਹੀ ਲੱਗ ਗਈ। ਜਦੋਂ ਮੈਂ ਉੱਠ ਕੇ ਜਾਣ ਲੱਗੀ ਤਾਂ ਬਾਬਾ ਮੈਨੂੰ ਕਹਿੰਦਾ ਕਿ ਤੇਰੇ ਅੰਦਰ ਸ਼ੈਅ ਹੈ ਤੇ ਉੱਠ ਕੇ ਮੇਰੇ ਥੱਪੜ ਮਾਰ ਦਿੱਤਾ। ਔਰਤ ਦੇ ਮਾਰੇ ਥੱਪੜ ਅਤੇ ਮਿੱਠੂ ਸਿੰਘ ਨੂੰ ਦਿੱਤੀਆਂ ਧਮਕੀਆਂ ਦੀ ਮੁਆਫੀ ਮੰਗਣ ਲਈ ਬਾਬੇ ਨੂੰ ਪੰਜ ਮਿੰਟ ਦਾ ਸਮਾਂ ਦੇ ਦਿੱਤਾ ਤੇ ਕਿਹਾ ਗਿਆ ਕਿ ਨਹੀਂ ਫਿਰ ਅਗਲੀ ਕਾਰਵਾਈ ਲਈ ਤਿਆਰ ਹੋ ਜਾਵੇ ਤਾਂ ਬਾਬਾ ਨੇ ਝੱਟ ਹੀ ਖੜਾ ਹੋ ਕੇ ਸਾਰੇ ਇਕੱਠ ਸਾਹਮਣੇ ਹੱਥ ਜੋੜ ਕੇ ਇਹ ਕਹਿ ਕੇ ਮੁਆਫੀ ਮੰਗ ਕਿ ਮੈਥੋਂ ਗਲਤੀ ਹੋਈ ਹੈ। ਮੈਨੂੰ ਮੁਆਫ ਕਰ ਦਿਓ। ਤੇ ਅੱਜ ਤੋਂ ਮੈਂ ਆਪਣਾ ਇਹ ਪਾਖੰਡ ਬੰਦ ਕਰਦਾ ਹਾਂ। ਇਸ ਉਪਰੰਤ ਚਾਰ ਪੰਜ ਜਾਦੂ ਦੀਆਂ ਆਈਟਮਾਂ ਦਿਖਾ ਕੇ ਲੋਕਾਂ ਨੂੰ ਸਮਝਾਇਆ ਕਿ ਕੋਈ ਵੀ ਜਾਦੂ ਮੰਤਰ ਨਹੀਂ ਹੁੰਦਾ। ਕੋਈ ਵੀ

ਗੈਬੀ ਸ਼ਕਤੀ ਨਹੀਂ ਜਿਸ ਨਾਲ ਕੋਈ ਕੁਝ ਕਰ ਸਕਦਾ ਹੋਵੇ। ਇਸ ਸਾਰੀ ਕਾਰਵਾਈ ਵਿਚ ਸਮੁੱਚੀ ਗੁਰਦੁਆਰਾ ਪ੍ਰਬੰਧਕ ਕਮੇਟੀ ਜੰਗੀਆਣਾ ਅਤੇ ਜਗਤਾਰ ਸਿੰਘ ਜੰਗੀਆਣਾ, ਪ੍ਰਚਾਰਕ ਸ੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਸਹਿਯੋਗ ਸਰਾਹੁਣਯੋਗ ਸੀ।

ਧੂਣੀਆਂ ਵਿਚਕਾਰ ਬੈਠਣ ਦੀ ਅਸਲੀਅਤ:

ਪਹਿਲੀ ਗੱਲ ਤਾਂ ਧੂਣੀਆਂ ਤੇ ਬਾਬੇ ਦੇ ਵਿਚਕਾਰ ਲੱਗਭਗ 8-9 ਫੁੱਟ ਦਾ ਫਾਸਲਾ ਹੁੰਦਾ ਹੈ। ਦੂਸਰਾ ਧੂਣੀਆਂ ਦੀ ਅੱਗ ਨਾਲ ਹਵਾ ਗਰਮ ਹੋ ਕੇ ਸਿੱਧੀ ਉਪਰ ਵੱਲ ਨੂੰ ਜਾਂਦੀ ਹੈ। ਜੇਕਰ ਹਵਾ ਜ਼ਿਆਦਾ ਤੇਜ਼ ਚਲਦੀ ਹੋਵੇ ਤਾਂ ਸਾਧ ਨੇ ਆਪਣੇ ਚੇਲਿਆਂ ਨੂੰ ਸਮਝਾਇਆ ਹੁੰਦਾ ਹੈ ਕਿ ਜਿਸ ਧੂਣੀ ਤੋਂ ਸੇਕ ਵਾਲੀ ਹਵਾ ਬਾਬੇ ਵੱਲ ਜਾਂਦੀ ਹੋਵੇ ਉਸ ਦੇ ਨੇੜੇ ਮੋਟਾ ਕੱਪੜਾ ਲੈ ਕੇ ਓਟ ਕਰ ਦੇਣੀ ਹੈ ਤਾਂ ਕਿ ਹਵਾ ਉਪਰ ਉਠਣੀ ਸ਼ੁਰੂ ਹੋ ਜਾਵੇ। ਤੀਸਰਾ ਸਾਧ ਨੇ ਧੂਣੀਆਂ ਅਤੇ ਆਪਣੇ ਵਿਚਕਾਰ ਲਗਾਤਾਰ ਪਾਣੀ ਛਿੜਕਣ ਦਾ ਪ੍ਰਬੰਧ ਕੀਤਾ ਹੋਇਆ ਸੀ। ਇਸ ਤੋਂ ਵੀ ਅਗਾਂਹ ਜੋ ਸਾਧ ਨੇ ਬੈਠਣ ਵਾਲੀ ਥਾਂ ਬਣਾਈ ਹੋਈ ਸੀ ਉਥੇ 67 ਇੰਚ ਮੋਟੀ ਸੁਆਹ ਦੀ ਤਹਿ ਬਿਛਾ ਕੇ ਉਪਰ ਸੇਬੇ ਵਾਲੀ ਬੋਰੀ ਵਿਛਾ ਕੇ ਚੰਗਾ ਪਾਣੀ ਛਿੜਕ ਕੇ ਠੰਡਾ ਆਸਣ ਤਿਆਰ ਕੀਤਾ ਹੋਇਆ ਸੀ। ਅਜਿਹੀਆਂ ਹਾਲਤਾਂ ਵਿਚ ਸੇਕ ਤਾਂ ਬਿਲਕੁਲ ਵੀ ਮਹਿਸੂਸ ਨਹੀਂ ਹੁੰਦਾ।

ਅਜਿਹਾ ਸਾਰਾ ਕੁਝ ਲੋਕਾਂ ਦੀ ਅੰਧਵਿਸ਼ਵਾਸ਼ੀ ਮਾਨਸਿਕਤਾ ਅਤੇ ਗਿਆਨ ਦੀ ਘਾਟ ਕਾਰਨ ਆਮ ਜਨ-ਸਾਧਾਰਨ ਅਜਿਹੀਆਂ ਪ੍ਰਕ੍ਰਿਆਵਾਂ ਤੋਂ ਪ੍ਰਭਾਵਿਤ ਹੋ ਜਾਂਦਾ ਹੈ! ਆਮ ਵਿਅਕਤੀ ਇਹੀ ਸੋਚਦਾ ਹੈ ਕਿ ਪੂਰੇ ਗਰਮੀ ਦੇ ਮਈ-ਜੂਨ ਦੇ ਮਹੀਨੇ ਅੰਦਰ ਸਾਨੂੰ ਪੱਖਿਆਂ ਥੱਲੇ ਵੀ ਪਸੀਨਾ ਆ ਜਾਂਦਾ ਹੈ। ਇਹ ਤਪੱਸਵੀ ਲੋਕ ਹੀ ਹੋ ਸਕਦੇ ਹਨ ਜੋ ਐਨੀ ਗਰਮੀ ਵਿਚ ਧੂਣੀਆਂ ਵਿਚਕਾਰ ਬੈਠ ਸਕਦੇ ਹਨ। ਭਾਵੇਂ ਉਪਰੋਕਤ ਸਰਗਰਮੀ ਤੋਂ ਬਾਅਦ ਬਾਬਾ ਆਪਦਾ ਸਾਰਾ ਸਾਮਾਨ ਚੁੱਕ ਕੇ ਚਲਦਾ ਬਣਿਆ ਪਰ ਉਨ੍ਹਾਂ ਚਿਰ ਇਹ ਪਾਖੰਡ ਜਾਰੀ ਰਹਿਣਗੇ ਜਿੰਨਾ ਚਿਰ ਸਾਰੀ ਮਨੁੱਖਤਾ ਜਾਗਰੂਕ ਨਹੀਂ ਹੁੰਦੀ ਤੇ ਉਹ ਢਾਂਚਾ ਮੌਜੂਦ ਹੈ ਜਿਸ ਵਿਚ ਮਨੁੱਖ ਹੱਥੋਂ ਮਨੁੱਖ ਦੀ ਲੁੱਟ ਹੋ ਰਹੀ ਹੈ। ਇਹੀ ਬਾਬਾ ਕੱਲ੍ਹ ਨੂੰ ਕਿਤੇ ਹੋਰ ਦੂਰ ਨੇੜੇ ਇਹੀ ਪਾਖੰਡ ਫਿਰ ਸ਼ੁਰੂ ਕਰ ਸਕਦਾ ਹੈ। ਅਜਿਹੀਆਂ ਧੂਣੀਆਂ ਤਾਪਣ ਦੇ ਪਾਖੰਡ ਦੀਆਂ ਪੰਜਾਬ ਵਿਚ ਹੋਰਨਾਂ ਥਾਵਾਂ ਤੋਂ ਵੀ ਰਿਪੋਰਟਾਂ ਹਨ। ਸੋ ਸੁਸਾਇਟੀ ਦੇ ਉਦੇਸ਼ ਅਨੁਸਾਰ ਮੁੱਖ ਕਾਰਜ ਲੋਕਾਂ ਨੂੰ ਚੇਤੰਨ ਕਰਨ ਦਾ ਬਣਦਾ ਹੈ।

...ਰਾਜਿੰਦਰ ਭਦੌੜ

ਕਹਾਣੀ

# ਖੌਫ

...ਗੁਲਜ਼ਾਰ

ਖੌਫ ਨਾਲ ਉਸ ਦੀਆਂ ਨਾੜਾਂ ਆਕੜੀਆਂ ਹੋਈਆਂ ਸਨ ਅਤੇ ਬੈਠੇ ਬੈਠਿਆਂ ਗੋਡੇ ਇਜ ਕੰਬ ਜਾਂਦੇ ਸਨ ਜਿਵੇਂ ਮਿਰਗੀ ਦਾ ਦੌਰਾ ਪੈਣ ਵਾਲਾ ਹੋਵੇ।

ਸ਼ਹਿਰ ਵਿਚ ਚੱਲ ਰਹੇ ਦੰਗਿਆਂ ਨੂੰ ਚਾਰ ਦਿਨ ਹੋ ਗਏ ਸਨ। ਕਰਫਿਊ ਕੁਝ ਚਿਰ ਵਾਸਤੇ ਸਵੇਰੇ ਅਤੇ ਕੁਝ ਅਤੇ ਕੁਝ ਚਿਰ ਵਾਸਤੇ ਸ਼ਾਮ ਨੂੰ ਖੁਲਦਾ ਸੀ। ਕਰਫਿਊ ਖੁਲਦਾ ਤਾਂ ਕੁਝ ਲੋਕੀਂ ਛੇਤੀ ਛੇਤੀ ਨਿੱਤਪ੍ਰਤਿ ਦਾ ਸਮਾਨ ਖਰੀਦਦੇ। ਕੁਝ ਲੋਕੀ ਛੇਤੀ ਛੇਤੀ ਮਾਰ ਧਾੜ ਕਰਦੇ, ਅੱਗ ਲਾਉਂਦੇ, ਚਾਕੂ ਚਲਾਉਂਦੇ ਅਤੇ ਕੁਝ ਲਾਸ਼ਾਂ ਡੇਗਕੇ, ਕਰਫਿਊ ਸ਼ੁਰੂ ਹੋਣ ਤੋਂ ਪਹਿਲੋਂ ਪਹਿਲੋਂ ਆਪੋ ਆਪਣੇ ਘਰਾਂ ਵਿਚ ਵਾਪਸ ਆ ਕੇ ਬੰਦ ਹੋ ਜਾਂਦੇ। ਗਰਮਾ ਗਰਮ ਖਬਰਾਂ ਅਤੇ ਗਰਮ ਗਰਮ ਲਹੂ, ਬੰਬਈ ਵਿਚ ਲਗਾਤਾਰ ਵਗਦੇ ਜਾ ਰਹੇ ਸਨ। ਪਰ ਰੇਡੀਓ ਅਤੇ ਟੀ.ਵੀ.ਐਲਾਨ ਕਰੀ ਜਾਂਦੇ ਸਨ ਕਿ ਹਾਲਾਤ ਨਾਰਮਲ ਹੁੰਦੇ ਜਾ ਰਹੇ ਹਨ।

ਹਾਲਾਤ ਨੂੰ ਨਾਰਮਲ ਸਾਬਤ ਕਰਨ ਵਾਸਤੇ, ਕੱਲ੍ਹ ਤੋਂ ਲੋਕਲ ਗੱਡੀਆਂ ਵੀ ਚਿਰ ਤੀਕ ਚੱਲ ਰਹੀਆਂ ਸਨ। ਵਧੇਰੇ ਕਰਕੇ ਡੱਬੇ ਖਾਲੀ ਸਨ, ਪਰ ਪਟੜੀਆਂ ਉੱਤੇ ਰੋਸ਼ਨੀ ਦੌੜਦੀ ਹੋਈ ਦਿਖਾਈ ਦਿੱਤੀ ਤਾਂ ਚਾਰ ਦਿਨਾਂ ਤੋ ਜੰਮੇ ਹੋਏ ਹਨੇਰੇ ਵਿਚ ਥੋੜ੍ਹੀ ਜਿਹੀ ਹਿਲਜੁਲ ਹੋਈ। ਰੇਲ ਪਟੜੀਆਂ ਦੇ ਦੋਵੇਂ ਪਾਸੇ ਦੀਆਂ ਬਸਤੀਆਂ ਵਿਚ ਜਿਹੜੀ ਸੰਘਣੀ ਚੁੱਪ ਪੱਥਰ ਹੋ ਗਈ ਹੋਈ ਸੀ ਉਹ ਗੱਡੀ ਦੇ ਲੰਘਣ ਨਾਲ ਕੁਝ ਚਿਰ ਵਾਸਤੇ ਕੰਬੀ-ਡੋਲੀ ਤਾਂ ਫਿਰ ਤੋਂ ਹਰਕਤ ਦੀ ਆਸ ਬੱਝ ਗਈ। ਯਾਸੀਨ ਆਵਾਜ਼ ਵੀ ਸੁਣਦਾ ਸੀ ਅਤੇ ਉੱਠਕੇ ਵੇਖਦਾ ਵੀ ਸੀ ਕਿ ਗੱਡੀ ਚੱਲਣ ਲੱਗੀ ਹੈ। ਕੱਲ੍ਹ ਉਸ ਨੂੰ ਘਰ ਤੋਂ ਗਾਇਬ ਹੋਇਆ ਪੰਜਵਾਂ ਦਿਨ ਹੋ ਜਾਏਗਾ। ਹੁਣ ਤੱਕ ਉਡੀਕ ਤਾਂ ਮੁੱਕ ਚੁੱਕੀ ਹੋਏਗੀ ਅਤੇ ਉਸਦੀ ਭਾਲ ਸ਼ੁਰੂ ਹੋ ਗਈ ਹੋਏਗੀ। ਦਿਨ ਮੁੱਕਦ ਹੀ ਵਾਲਾ ਸੀ ਜਦ ਉਸਦ ਸਬਰ ਟੁੱਟ ਗਿਆ। ਸ਼ਾਮ ਦਾ ਕਰਫਿਊ ਖੁੱਲ੍ਹਣ ਸਾਰ ਉਹ ਅੰਧੇਰੀ ਸਟੇਸ਼ਨ ਉੱਤੇ ਪਹੁੰਚ ਗਿਆ। ਪਲੇਟਫਾਰਮ ਸੁੰਨ-ਮਸਾਨ ਸੀ। ਪਰ ਸਮੇਂ-ਸੂਚਕ ਉੱਤੇ ਗੱਡੀ ਦੇ ਆਉਣ ਦਾ ਸਮਾਂ ਟਿਮਟਿਮ ਕਰ ਰਿਹਾ ਸੀ।

ਗੱਡੀ ਸਟੇਸ਼ਨ ਵਿਚ ਬੜੇ ਸਹਿਜ ਨਾਲ ਦਾਖਲ ਹੋਈ, ਨਿੱਤ ਵਾਂਗ ਨਹੀਂ, ਸਗੋਂ ਇੰਜ ਜਿਵੇਂ ਬਚ ਬਚਾ ਰਹੀ ਹੋਏ, ਡਰੀ ਹੋਈ ਹੋਏ, ਸਹਿਮੀ ਹੋਈ ਹੋਏ। ਕੁਝ ਲੋਕੀਂ ਹੈ ਵੀ ਸਨ, ਗੱਡੀ ਵਿਚ, ਪਰ ਐਵੇਂ ਇੱਕੇ ਦੁੱਕੇ। ਉਹ ਫੈਸਲਾ ਨਾ ਕਰ ਸਕਿਆ ਕਿ ਕਿਸ ਡੱਬੇ ਵਿਚ ਚੜ੍ਹੇ। ਬਹੁਗਿਣਤੀ ਤਾਂ ਹਿੰਦੂਆਂ ਦੀ ਹੈ ਨਾ। ਦੋ ਦੋ ਚਾਰ ਚਾਰ ਦੇ ਗੁੱਛੇ ਜਿਹੇ ਬਣੇ ਹੋਏ ਸਨ ਸਾਰੇ। ਕੁਝ ਚਿਰ ਉਹ ਪਲੇਟਫਾਰਮ ਉੱਤੇ ਖੜ੍ਹਾ ਰਿਹਾ।

ਜਦ ਗੱਡੀ ਤੁਰਨ ਲੱਗੀ ਤਾਂ ਦੌੜਕੇ ਚੜ੍ਹ ਗਿਆ। ਡੱਬਾ ਉਸਨੇ ਉਹੀ ਚੁਣਿਆ ਜਿਸ ਵਿਚ ਹੋਰ ਕੋਈ ਨਾ ਹੋਏ। ਚਾਰੇ ਪਾਸੇ ਗਹੁ ਨਾਲ ਵੇਖਿਆ। ਕੋਈ ਨਹੀਂ ਸੀ। ਫਿਰ ਡੱਬੇ ਦੇ ਆਖਰੀ ਬੈਂਚ ਉੱਤੇ, ਕੋਨੇ ਵਾਲੀ ਸੀਟ ਵਿਚ ਧਸ ਜਿਹਾ ਗਿਆ। ਇਥੋਂ ਉਹ ਪੂਰੇ ਡੱਬੇ ਉੱਤੇ ਅੱਖ ਰੱਖ ਸਕਦਾ ਸੀ। ਗੱਡੀ ਨੇ ਰਫਤਾਰ ਫੜ ਲਈ ਤਾਂ ਉਸਦੇ ਸਾਹ ਵਿਚ ਸਾਹ ਆਇਆ।

ਅਚਾਨਕ ਡੱਬੇ ਦੇ ਦੂਸਰੇ ਸਿਰੇ ਤੋਂ ਇਕ ਸਿਰ ਉਤਾਂਹ ਉੱਠ ਖੜ੍ਹੋਤਾ। ਯਾਸੀਨ ਦੇ ਤਾਂ ਹਵਾਸ ਹੀ ਜਿਵੇਂ ਉੱਡ ਗਏ। ਗੋਡਿਆਂ ਨੂੰ ਜਿਵੇਂ ਫਿਰ ਤੋਂ ਮਿਰਗੀ ਦਾ ਦੌਰਾ ਪੈ ਗਿਆ। ਝੁਕਕੇ ਸੀਟ ਦੇ ਏਨਾ ਹੇਠਾਂ ਖਿਸਕ ਗਿਆ ਕਿ ਜੇਕਰ ਉਹ ਦੂਸਰਾ ਉਸ ਵੱਲ ਵਧੇ ਤਾਂ ਝਟਪਟ ਜਾਂ ਤਾਂ ਬੈਂਚ ਦੇ ਹੇਠਾਂ ਹੀ ਲੁਕ ਜਾਏ ਜਾਂ ਫਿਰ ਤਣਕੇ ਸਾਹਮਣੇ ਖੜ੍ਹਾ ਹੋ ਜਾਏ। ਪੋਜੀਸ਼ਨ ਲੈ ਲਏ।

ਡੱਬੇ ਦਾ ਦਰਵਾਜ਼ਾ ਵੀ ਬਹੁਤਾ ਦੂਰ ਨਹੀਂ ਸੀ। ਪਰ ਚੱਲਦੀ ਗੱਡੀ ਵਿਚੋਂ ਛਾਲ ਮਾਰਨਾ ਵੀ ਮੌਤ ਨੂੰ ਸੱਦਾ ਦੇਣ ਦੇ ਬਰਾਬਰ ਸੀ। ਜੇਕਰ ਗੱਡੀ ਹੌਲੀ ਹੋ ਵੀ ਜਾਏ, ਤਾਂ ਉਹ ਆਦਮੀ।

ਅਚਾਨਕ ਉਹ ਆਦਮੀ ਆਪਣੀ ਥਾਂ ਉੱਤੇ ਖਲੋ ਗਿਆ।

ਖਲੋਤੇ ਖਲੋਤਿਆਂ ਹੀ ਉਸ ਨੇ ਚਾਰੇ ਪਾਸੇ ਵੇਖਿਆ। ਉਸਦੇ ਚਿਹਰੇ ਉੱਤੇ ਕਿਸੇ ਡਰ, ਕਿਸੇ ਖੌਫ ਦੀਆਂ ਨਿਸ਼ਾਨੀਆਂ ਨਹੀਂ ਸਨ। ਇਸ ਲਈ ਪੱਕੀ ਗੱਲ ਉਹ ਹਿੰਦੂ ਸੀ- ਯਾਸੀਨ ਨੂੰ ਪਹਿਲੀ ਸੋਚ ਇਹੀ ਆਈ। ਟਹਿਲਦਾ ਹੋਇਆ ਉਹ ਆਦਮੀ ਗੱਡੀ ਦੇ ਪਰਲੇ ਦਰਵਾਜ਼ੇ ਉੱਤੇ ਜਾ ਕੇ ਖੜ੍ਹਾ ਹੋ ਗਿਆ। ਹਵਾ ਨਾਲ ਉਸਦਾ ਮਫਲਰ ਪਾਟੇ ਹੋਏ ਝੰਡੇ ਵਾਂਗ ਲਹਿਰਾ ਰਿਹਾ ਸੀ। ਕੁਝ ਚਿਰ ਉਹ ਬਾਹਰ ਝਾਕਕੇ ਵੇਖਦਾ ਰਿਹਾ। ਫਿਰ ਲੱਗਿਆ ਕਿ ਕਿਸੇ ਚੀਜ਼ ਨਾਲ ਜ਼ੋਰ ਅਜ਼ਮਾਈ ਕਰ ਰਿਹਾ ਸੀ। ਯਾਸੀਨ ਜਿੱਥੇ ਬੈਠਾ ਹੋਇਆ ਸੀ ਉੱਥੋਂ ਸਾਫ ਨਜ਼ਰ ਨਹੀਂ ਸੀ ਆ ਰਿਹਾ। ਉਹ ਕਿਸੇ ਚੀਜ਼ ਨੂੰ ਖਿੱਚ ਰਿਹਾ ਸੀ। ਕਦੀ ਦਬਾਉਂਦਾ ਸੀ, ਚੁੱਕਦਾ ਸੀ, ਕਦੀ ਖਿੱਚਦਾ ਸੀ। ਯਾਸੀਨ ਨੂੰ ਲੱਗਿਆ ਕਿ ਕੁੱਝ ਤੋੜ ਰਿਹਾ ਹੈ। ਅਚਾਨਕ ਜੰਗਾਲ ਲੱਗਾ ਦਰਵਾਜ਼ਾ ਜ਼ੋਰ ਨਾਲ ਘਿਸੜਿਆ ਅਤੇ ਇਕ ਜ਼ੋਰਦਾਰ ਖੜਖੜ ਨਾਲ ਬੰਦ ਹੋ ਗਿਆ। ਇਹ ਤਾਂ ਚੰਗਾ ਹੋਇਆ ਕਿ ਯਾਸੀਨ ਦੇ ਮੂੰਹੋਂ ਚੀਕ ਨਹੀਂ ਨਿਕਲੀ। ਪਰ ਉਹ ਆਦਮੀ ਖੁਦ ਵੀ ਉਸ ਆਵਾਜ਼ ਨਾਲ ਤ੍ਰਹਿ ਜਿਹਾ ਗਿਆ ਸੀ। ਉਸਨੇ ਚਾਰੇ ਪਾਸੇ ਵੇਖਿਆ ਸੀ ਅਤੇ ਉਸ ਪਾਸੇ ਕੁਝ ਬਹੁਤਾ ਹੀ ਚਿਰ ਵੇਖਦਾ ਰਿਹਾ ਸੀ ਜਿਧਰ ਯਾਸੀਨ ਲੁਕਿਆ ਹੋਇਆ ਸੀ। ਯਾਸੀਨ ਨੂੰ ਸ਼ੱਕ ਹੋਇਆ ਕਿ ਕਿਧਰੇ ਵੇਖ ਹੀ ਤਾਂ ਨਹੀਂ ਲਿਆ ਉਸਨੇ? ਜਾਂ ਆਹਟ ਮਿਲ ਗਈ ਹੋਏ? ਉਸ ਆਦਮੀ ਦੀ ਜ਼ੋਰ ਅਜ਼ਮਾਈ ਨੇ, ਯਾਸੀਨ ਦੇ ਕਲੇਜੇ ਵਿਚ ਇਕ ਹੋਰ ਦਹਿਸ਼ਤ ਭਰ ਦਿੱਤੀ। ਜੇਕਰ ਦੋਵੇਂ ਆਹਮੋ ਸਾਹਮਣੇ ਹੋ ਜਾਣ ਤਾਂ ਕੀ ਉਹ ਮੁਕਾਬਲਾ ਕਰ ਸਕੇਗਾ? ਉਹ ਆਦਮੀ ਟਹਿਲਦਾ ਹੋਇਆ ਦੂਸਰੇ ਪਾਸੇ ਦੇ ਦਰਵਾਜ਼ੇ ਕੋਲ ਜਾ ਕੇ ਖੜ੍ਹਾ ਹੋ ਗਿਆ। ਗੱਡੀ ਜੋਗੇਸ਼ਵਰੀ ਦਾ ਸੁੰਨਸਾਨ ਸਟੇਸ਼ਨ ਟੱਪ ਗਈ। ਗੱਡੀ ਰੁਕ ਜਾਂਦੀ ਤਾ ਸ਼ਾਇਦ ਉਹ ਉਤਰ ਹੀ ਜਾਂਦਾ। ਪਰ ਇਹ ਤਾਂ ਕਰਫਿਊ ਵਾਲਾ ਇਲਾਕਾ ਸੀ। ਇਸੇ ਲਈ ਗੱਡੀ ਉਥੇ ਰੁਕੀ ਨਹੀਂ ਸੀ। ਉਂਜ ਤਾਂ ਕਰਫਿਊ ਵਾਲਾ ਇਲਾਕਾ ਹੀ ਵਧੇਰੇ ਸੁਰੱਖਿਅਤ ਹੁੰਦਾ। ਘੱਟੋ ਘੱਟ ਉੱਥੇ ਪੁਲਿਸ ਤਾਂ ਹੁੰਦੀ। ਹੁਣ ਤਾਂ ਸ਼ਹਿਰ ਵਿਚ ਫੌਜ ਵੀ ਬੁਲਾਈ ਜਾ ਚੁੱਕੀ ਸੀ। ਫਸਾਦ ਵਾਲੇ ਇਲਾਕਿਆਂ ਵਿਚ ਖਾਕੀ ਵਰਦੀਆਂ ਪਹਿਲਾਂ ਫੌਜ਼ੀ ਗਸ਼ਤ ਕਰਦੇ ਦਿਸ ਜਾਂਦੇ ਸਨ ਜਿਹੜੇ ਆਪਣੀਆਂ ਬੰਦੂਕਾਂ ਅਤੇ ਰਾਈਫਲਾਂ ਦੀਆਂ ਨਾਲੀਆਂ ਬਾਹਰ ਕੱਢੀ ਰੱਖਦੇ। ਪੁਲਸ .ਤਾਂ ਨਿਕੰਮੀ ਹੋ ਗਈ ਸੀ। ਹੁਣ ਉਸ ਕੋਲੋਂ ਕੋਈ ਨਹੀਂ ਸੀ ਡਰਦਾ। ਭੀੜ ਉਨ੍ਹਾਂ ਉੱਤੇ ਨਿਧੜਕ ਹੋ ਕੇ ਪੱਥਰ ਅਤੇ ਸੋਡਾ ਵਾਟਰ ਦੀਆਂ ਬੋਤਲਾਂ ਸੁੱਟਦੀ। ਇੱਥੋਂ ਤੱਕ ਕਿ ਤੇਜ਼ਾਬ ਦੇ ਭਰੇ ਬਲਬ ਵੀ ਸੁੱਟਣ ਲੱਗ ਗਈ ਸੀ। ਪੁਲਸ ਜੇਕਰ ਭੀੜ ਉੱਤੇ ਅੱਥਰੂ-ਗੈਸ ਸੁੱਟਦੀ ਤਾਂ ਭੀੜ ਦੇ ਲੋਕੀਂ ਗਿੱਲੇ ਰੁਮਾਲਾਂ ਨਾਲ ਚੁੱਕਕੇ ਉਹੀ ਗੋਲੇ ਮੁੜਦੀ ਸੱਟ ਪੁਲਸ ਉੱਤੇ ਸੁੱਟ ਦਿੰਦੇ। 'ਸਾਕੀਨਾਕਾ' ਵਿਚ ਜਦੋਂ ਉਹ ਬੇਕਰੀ ਸਾੜੀ ਗਈ ਜਿੱਥੇ ਉਹ ਕੰਮ ਕਰਦਾ ਸੀ ਤਾਂ ਕੀਤਾ ਹੀ ਕੀ ਸੀ ਪੁਲਸ ਨੇ? ਦੂਰ ਖਲੋਕੇ ਤਮਾਸ਼ਾ ਵੇਖਦੀ ਰਹੀ। ਲੋਕੀਂ ਭੀੜੀਆਂ ਗਲੀਆਂ ਵਿਚੋਂ ਦੀ ਬਚਦੇ ਬਚਾਉਂਦੇ, ਉਨ੍ਹਾਂ ਗੈਰਾਜਾਂ ਵੱਲ ਦੌੜੇ ਸਨ ਜਿਥੇ ਟੁੱਟੀਆਂ ਭੱਜੀਆਂ, ਛਿੱਲੀਆਂ ਅਣਧਿੱਲੀਆਂ ਮੋਟਰਾਂ ਦੇ ਢਾਂਚੇ ਖੜ੍ਹੇ ਰਹਿੰਦੇ ਸਨ। ਜਾਨ ਬਚਾਕੇ ਭੱਜੇ ਸਨ, ਲੁਕਣ ਵਾਸਤੇ। ਅੱਠ ਦਸ ਆਦਮੀ ਸਨ ਉਹ। ਭਲਾ ਹੋਵੇ ਭਾਵੂ ਦਾ, ਭੱਜਦੇ ਜਾਂਦੇ ਦੀ ਕਮਰ ਦਾ ਗਮਛਾ ਫੜਕੇ ਚਾਹ ਵਾਲੇ ਦੇ ਨਾਲ ਦੇ ਖੋਖੇ ਵਿਚ ਖਿੱਚ ਲਿਆ। ਭਾਊ ਨੂੰ ਪਤਾ ਸੀ ਉਹ ਮੁਸਲਮਾਨ ਹੈ। ਖੁਦ ਤਾਂ ਭਾਵੂ ਹਿੰਦੂ ਹੈ, ਫਿਰ ਉਹ ਕਿਉਂ ਭੱਜਾ ਸੀ? ਭਾਵੂ ਨੇ ਆਪੇ ਹੀ ਦੱਸਿਆ ਸੀ ਕਿ ਜਦੋਂ ਭੀੜ ਦੇ ਸਿਰ ਉੱਤੇ ਖੂਨ ਸਵਾਰ ਹੋਏ ਤਾਂ ਉਹ ਨਾ ਪੁੱਛਣ ਵਾਸਤੇ ਨਹੀਂ ਰੁਕਦੀ। ਉਨ੍ਹਾਂ ਦੀ ਪਿਆਸ ਜਾਂ ਤਾਂ ਖੂਨ ਨਾਲ ਬੁਝਦੀ ਹੈ ਜਾਂ ਅੱਗ ਨਾਲ। ਸਾੜ ਦਿਓ, ਮਾਰ ਦਿਓ, ਤਬਾਹ ਤੇ ਬਰਬਾਦ ਕਰ ਦਿਓ, ਤਹਿਸ ਨਹਿਸ ਕਰ ਦਿਓ। ਉਨ੍ਹਾਂ ਦਾ ਗੁੱਸੇ ਤਦੇ ਠੰਡਾ ਹੁੰਦਾ ਹੈ ਜਦ ਸਾਹਮਣੇ ਕੁਝ ਵੀ ਬਾਕੀ ਰਹਿ ਨਾ ਜਾਏ।

ਦੂਸਰੇ ਦਰਵਾਜ਼ੇ ਦੀ ਖੜਖੜ ਨੇ ਉਸ ਨੂੰ ਫਿਰ ਚੁਕੰਨਾ ਕਰ ਦਿੱਤਾ। ਡੱਬੇ ਦੇ ਦੂਸਰੇ ਪਾਸੇ ਦੇ ਦੋਵੇਂ ਦਰਵਾਜ਼ੇ ਉਸ ਆਦਮੀ ਨੇ ਬੰਦ ਕਰ ਦਿੱਤੇ ਹੋਏ ਸਨ। ਫਿਰ ਉਹ ਬੜੇ ਚਿਰ ਤੱਕ ਉਸ ਪਾਸੇ ਵੇਖਦਾ ਰਿਹਾ ਜਿਧਰ ਯਾਸੀਨ ਲੁਕਿਆ ਹੋਇਆ ਸੀ। ਖੌਫ ਨੇ ਫਿਰ ਯਾਸੀਨ ਦਾ ਸਿਰ ਆਪਣੇ ਸ਼ਿਕੰਜੇ ਵਿਚ ਕੱਸ ਲਿਆ। ਉਹ ਆਦਮੀ ਕਿਉਂ ਦਰਵਾਜ਼ੇ ਬੰਦ ਕਰ ਰਿਹਾ ਹੈ ਡੱਬੇ ਦੇ? ਕੀ ਉਸ ਨੂੰ ਮਾਰ ਕੇ ਲਹੂ

ਨਾਲ ਲੱਥਪਥ ਹੋਈ ਲਾਸ਼ ਨੂੰ ਇੱਥੇ ਡੱਬੇ ਵਿਚ ਛੱਡਕੇ ਉਹ ਅਗਲੇ ਸਟੇਸ਼ਨ ਉੱਤੇ ਉਤਰ ਜਾਏਗਾ? ਗੱਡੀ ਹੁਣ ਹੌਲੀ ਹੋ ਰਹੀ ਸੀ। ਕੋਈ ਸਟੇਸ਼ਨ ਆ ਰਿਹਾ ਸੀ। ਉਸ ਆਦਮੀ ਦੇ ਕਦਮਾਂ ਵਿਚ ਪਹਿਲਾਂ ਨਾਲੋਂ ਵਧੇਰੇ ਆਤਮ ਵਿਸ਼ਵਾਸ਼ ਸੀ। ਉਹ ਹੌਲੀ ਹੌਲੀ ਚੱਲਦਾ ਹੋਇਆ ਉਸ ਵੱਲ ਤੁਰਿਆ ਆ ਰਿਹਾ ਸੀ। ਯਾਸੀਨ ਦਾ ਸਾਹ ਭਾਰਾ ਹੋ ਗਿਆ। ਮੱਥੇ ਉੱਤੇ ਠੰਡੀਆਂ ਤਰੇਲੀਆਂ ਆ ਰਹੀਆਂ ਸਨ। ਸਾਹ ਗੁੱਛਮਗੁੱਛਾ ਹੋ ਰਹੇ ਸਨ। ਥੁੱਕ ਸੰਘੋਂ ਨਹੀਂ ਸੀ ਲੱਥ ਰਿਹਾ। ਕਿਤੇ ਉਸਨੂੰ ਉੱਥੂ ਈ ਨਾ ਆ ਜਾਏ। ਖੰਘ ਈ ਨਾ ਦੇਵੇ, ਏਥੇ ਸੀਟ ਦੇ ਹੇਠਾਂ ਵੜੇ-ਵੜਿਆਂ। ਗੱਡੀ ਰੁਕ॥ ਕੋਈ ਸਟੇਸ਼ਨ ਆਇਆ ਸੀ। ਉਹ ਆਦਮੀ ਸਹਿਜ ਨਾਲ ਉਸ ਦਰਵਾਜ਼ੇ ਵਿਚ ਆ ਕੇ ਖੜ੍ਹਾ ਹੋ ਗਿਆ ਜਿਸ ਪਾਸੇ ਸਟੇਸ਼ਨ ਸੀ। ਉਸਦਾ ਇਕ ਹੱਥ ਜੇਬ ਵਿਚ ਸੀ। ਜੇਬ ਵਿਚ ਜ਼ਰੂਰ ਕੋਈ ਹਥਿਆਰ ਹੋਏਗਾ।? ਪਿਸਤੌਲ? ਜਾਂ ਚਾਕੂ? ਯਾਸੀਨ ਨੇ ਸੋਚਿਆ ਦੌੜਕੇ ਦੂਸਰੇ ਪਾਸਿਓਂ ਬਾਹਰ ਛਾਲ ਮਾਰ ਦੇਵੇ ਪਰ ਜਿੱਥੇ ਉਹ ਲੁਕਿਆ ਹੋਇਆ ਸੀ ਉੱਥੋਂ ਨਿਕਲਦੇ ਨਿਕਲਦਿਆਂ ਤੱਕ ਤਾਂ ਉਹ ਆਦਮੀ ਉਸਦਾ ਢਿੱਡ ਪਾੜ ਸੁੱਟੇਗਾ। ਢਿੱਡ ਹੀ ਕਿਉਂ? ਗਲਾ ਕੱਟ ਦੇਵੇਗਾ ਤਾਂ ਕਿ ਆਵਾਜ਼ ਵੀ ਨਾ ਨਿਕਲੇ। ਚੋਰ ਅੱਖ ਨਾਲ ਉਸਨੇ ਵੇਖਿਆ, ਉਹ ਆਦਮੀ ਬਾਹਰ ਵੱਲ ਵੇਖ ਰਿਹਾ ਸੀ। ਪਲੇਟਫਾਰਮ ਉੱਤੇ ਚੁੱਪ-ਚਾਂ ਸੀ। ਕਿਸੇ ਦੇ ਵੀ ਕਦਮਾਂ ਦੀ ਆਵਾਜ਼ ਨਾ ਆਈ। ਯਾਸੀਨ ਨੇ ਬਹੁਤ ਚਾਹਿਆ ਕਿ ਕੋਈ ਆ ਜਾਏ। ਪਰ ਕੀ ਪਤਾ ਕੌਣ ਆ ਜਾਏ? ਹਿੰਦੂ? ਜਾਂ ਮੁਸਲਮਾਨ? ਇਕ ਹੋਰ ਹਿੰਦੂ ਹੀ ਸਹੀ। ਸ਼ਾਇਦ ਕੋਈ ਭਾਊ ਵਰਗਾ ਰਹਿਮਦਿਲ ਹੋਏ। ਚਾਹ ਦੇ ਖੋਖੇ ਤੋਂ ਕਿਵੇਂ ਆਪਣਾ ਜਨੇਊ ਪਹਿਨਾਕੇ ਆਪਣੀ ਖੋਲੀ ਤੱਕ ਲੈ ਗਿਆ ਸੀ। ਚਾਰ ਦਿਨਾਂ ਤੱਕ ਰੱਖਿਆ। ਕਹਿੰਦਾ ਸੀ-"ਮੈਂ ਮਰਾਠਾ ਹਾਂ ਪਰ ਮਾਸ ਰੋਜ਼ ਨਹੀਂ ਖਾਂਦਾ। ਤੂੰ ਕਹੇਂ ਤਾਂ ਲੈ ਆਉਂਦਾ ਹਾਂ। ਪਤਾ ਨਹੀਂ ਕਿਹੋ ਜਿਹਾ ਮਿਲੇ। ਹਲਾਲ ਹਲੂਲ ਦੀ ਮੈਨੂੰ ਸਮਝ ਨਹੀਂ। ਬਾਹਰ ਦੀ ਹਾਲਤ ਤਾਂ ਇਹ ਹੈ ਕਿ ਸਬਜ਼ੀਆਂ ਗਲ ਸੜ ਰਹੀਆਂ ਹਨ, ਅੰਧੇਰੀ ਵਿਚ। ਪਰ ਵੇਚਣ ਵਾਲਾ ਕੋਈ ਨਹੀਂ। ਲੁੱਟ ਲਓ ਤਾਂ ਭਾਵੇਂ ਜਿੰਨੀਆਂ ਮਰਜ਼ੀ ਲੈ ਆਓ।" ਅਤੇ ਰੇਡੀਓ ਵਾਰ ਵਾਰ ਇਹੀ ਕਹਿੰਦਾ ਸੀ ਕਿ ਸ਼ਹਿਰ ਦੇ ਹਾਲਾਤ ਹੌਲੀ ਹੌਲੀ ਨਾਰਮਲ ਹੁੰਦੇ ਜਾ ਰਹੇ ਹਨ। ਗੱਡੀਆਂ ਚੱਲ ਰਹੀਆਂ ਹਨ। ਕੁਝ ਇਲਾਕਿਆਂ ਵਿਚ ਬੱਸਾਂ ਵੀ ਚਾਲੂ ਕਰ ਦਿੱਤੀਆਂ ਗਈਆਂ ਹਨ। ਇਨ੍ਹਾਂ ਚਾਰ ਦਿਨਾਂ ਵਿਚ ਉਸਨੂੰ ਘਰ ਵਾਲਿਆਂ ਦੀ ਬਹੁਤ ਚਿੰਤਾ ਹੋਈ। ਉਸਨੂੰ ਇਕ ਡਰ ਸੀ। ਕਿਧਰੇ ਫਾਤਿਮਾ ਉਸ ਨੂੰ ਲੱਭਣ ਵਾਸਤੇ ਬੇਕਰੀ ਦੇ ਪਤੇ ਉੱਤੇ ਨਾ ਚਲੀ ਜਾਏ। ਜਿਸ ਖੋਲੀ ਵਿਚ ਉਹ ਲੁਕਿਆ ਸੀ ਉਥੋਂ ਰੇਲ ਪਟੜੀ ਦਿਖਾਈ ਦਿੰਦੀ ਸੀ। ਗੱਡੀਆਂ ਵੀ ਨਜ਼ਰ ਆ ਰਹੀਆਂ ਸਨ। ਪਰ ਭਾਊ ਨੇ ਉਸ ਨੂੰ ਜਾਣ ਨਹੀਂ ਸੀ ਦਿੱਤਾ।

ਗੱਡੀ ਇਕ ਹਝੋਕੇ ਨਾਲ ਚੱਲੀ ਅਤੇ ਯਾਸੀਨ ਖੋਲੀ ਤੋਂ ਫਿਰ ਡੱਬੇ ਵਿਚ ਆ ਡਿੱਗਿਆ। ਉਹ ਆਦਮੀ ਖੱਬੇ ਹੱਥ ਨਾਲ ਡੰਡਾ ਫੜੀ, ਬੜੇ ਆਤਮ ਵਿਸ਼ਵਾਸ਼ ਨਾਲ ਖੜ੍ਹਾ ਸੀ। ਸੱਜਾ ਹੱਥ ਅਜੇ ਤੱਕ ਜੇਬ ਵਿਚ ਸੀ। ਗੱਡੀ ਥੋੜ੍ਹੀ ਦੂਰ ਤੱਕ ਸਰਕਦੀ, ਘਿਸੜਦੀ ਚੱਲਦੀ ਰਹੀ। ਇਹ ਗੱਡੀ ਰਫਤਾਰ ਕਿਉਂ ਨਹੀਂ ਫੜ ਰਹੀ। ਸਿਗਨਲ ਨਾ ਮਿਲਣ ਦੀ ਕੋਈ ਵਜ੍ਹਾ ਨਹੀਂ ਹੋ ਸਕਦੀ। ਪਟੜੀਆਂ ਉੱਤੇ ਟਰੈਫਿਕ ਹੀ ਕਿੱਥੇ ਹੈ। ਅਜੇ ਤੱਕ ਕੋਈ ਗੱਡੀ ਦੂਸਰੇ ਪਾਸਿਓਂ ਲੰਘੀ ਨਹੀਂ। ਗੱਡੀ ਬਹੁਤ ਦੇਰ ਤੱਕ ਘਿਸੜਦੀ ਰਹੀ, ਘਿਸੜਦੀ ਰਹੀ। ਜਿੱਥੇ ਆ ਕੇ ਰੁਕੀ ਉਹ ਭਾਂਯਦਰ ਦਾ ਪੁਲ ਸੀ। ਹੇਠਾਂ ਸਮੁੰਦਰ ਦੀ ਖਾੜੀ ਸੀ ਜਿੱਥੋਂ ਲਾਸ਼ਾਂ ਨਿਕਲਣ ਦੀਆਂ ਖਬਰਾਂ ਅਕਸਰ ਅਖਬਾਰਾਂ ਵਿਚ ਛਪਿਆ ਕਰਦੀਆਂ ਸਨ।

ਯਾਸੀਨ ਦਾ ਜਿਵੇਂ ਸਾਹ ਘੁੱਟਿਆ ਜਾਣ ਲੱਗਾ। ਇਸ ਖੌਫ ਵਿਚ ਜਿਉਣਾ ਬੜਾ ਈ ਔਖਾ ਸੀ। ਉਧਰ ਉਹ ਆਦਮੀ ਜੇਬ ਵਿਚੋਂ ਹੱਥ ਕਿਉਂ ਨਹੀਂ ਕੱਢਦਾ? ਉਸਦੀਆਂ ਅੱਖਾਂ ਤੋਂ ਪਤਾ ਲੱਗਦਾ ਹੈ ਕਿ ਉਹ ਹਮਲਾ ਕਰਨ ਵਾਲਾ ਹੈ। ਕੀ ਹੋਏਗਾ ਜਦ ਉਹ ਹਮਲਾ ਕਰੇਗਾ? ਕੀ ਉਸ ਨੂੰ ਬਾਹਰ ਨਿਕਲਣ ਵਾਸਤੇ ਕਹੇਗਾ? ਜਾਂ ਉਸ ਨੂੰ ਵਾਲਾਂ ਤੋਂ ਫੜਕੇ ਘਸੀਟ ਲਏਗਾ ਅਤੇ ਚੁੱਪ ਕਰਕੇ ਚਾਕੂ ਉਸਦੇ ਗਲੇ ਉੱਤੇ ਧਰ ਦਏਗਾ? ਕੀ ਕਰੇਗਾ ਉਹ? ਅਤੇ ਕੁਝ ਕਰ ਕਿਉਂ ਨਹੀਂ ਰਿਹਾ?

ਉਸ ਵੇਲੇ ਉਸ ਆਦਮੀ ਨੇ ਜੇਬ ਵਿਚੋਂ ਹੱਥ ਕੱਢਿਆ ਅਤੇ ਫਿਰ ਤੋਂ ਜ਼ੋਰ ਅਜ਼ਮਾਈ ਕਰਨ ਲੱਗ ਗਿਆ। ਤੀਸਰਾ ਦਰਵਾਜ਼ਾ ਵੀ ਬੰਦ ਕਰ ਰਿਹਾ ਸੀ ਉਹ। ਹੁਣ ਤਾਂ ਦੌੜਨ ਦਾ ਰਸਤਾ ਵੀ ਬੰਦ ਹੋ ਰਿਹਾ ਸੀ। ਅਤੇ ਹੇਠਾਂ ਤਾਂ ਖਾੜੀ ਸੀ। ਛਲਾਂਗ ਮਾਰੇ ਤਾਂ ਅੱਗੇ ਪੱਕੀ ਮੌਤ ਸੀ। ਖੌਫ ਹੁਣ ਹੱਦ ਤੱਕ ਅੱਪੜ ਗਿਆ ਸੀ। ਗੁਫਾ ਬੰਦ ਹੋ ਰਹੀ ਸੀ।

ਅਚਾਨਕ ਕੁੱਦਕੇ ਉਹ ਬਾਹਰ ਨਿਕਲ ਆਇਆ। ਉਸ ਆਦਮੀ ਨੇ ਚੌਂਕ ਕੇ ਵੇਖਿਆ। ਹੱਥ ਜੇਬ ਵਿਚ ਗਿਆ। ਅਤੇ ਪਤਾ ਨਹੀਂ ਕਿੱਥੋਂ ਏਨੀ ਤਾਕਤ ਆ ਗਈ ਯਾਸੀਨ ਵਿਚ। "ਯਾ ਅਲੀ...।" ਕਹਿਕੇ ਉਸ ਆਦਮੀ ਨੂੰ ਲੱਤਾਂ ਦੇ ਵਿਚੋਂ ਫੜਕੇ ਚੁੱਕਿਆ ਅਤੇ ਵਗਾਹ ਮਾਰਿਆ ਬਾਹਰ। ਹੇਠਾਂ ਡਿੱਗਦੇ ਡਿੱਗਦੇ ਉਸ ਆਦਮੀ ਦੀ ਚੀਕ ਸੁਣਾਈ ਦਿੱਤੀ- "ਅੱਲਾਹ...।"

ਯਾਸੀਨ ਖੜ੍ਹਾ ਰਿਹਾ। ਗੱਡੀ ਚੱਲ ਪਈ। ਯਾਸੀਨ ਨੂੰ ਹੈਰਾਨੀ ਹੋਈ। "ਕੀ ਮੁਸਲਮਾਨ ਸੀ ਉਹ ਵੀ?" ਪਰ ਖੌਫ ਦੇ ਸ਼ਿਕੰਜੇ ਵਿਚੋਂ ਛੁੱਟਿਆ ਸੀ ਤਾਂ ਇੰਝ ਜਾਪ ਰਿਹਾ ਸੀ ਜਿਵੇਂ ਮੌਤ ਦੇ ਮੂੰਹ ਵਿਚੋਂ ਨਿਕਲਕੇ ਆਇਆ ਹੋਵੇ।

ਉਸ ਰਾਤ ਉਹ ਫਾਤਿਮਾ ਨੂੰ ਕਹਿ ਰਿਹਾ ਸੀ, "ਜੇਕਰ ਇੰਜ ਨਾ ਹੁੰਦਾ, ਤਾਂ ਮੈਂ ਵੀ ਕੀ ਸਬੂਤ ਦਿੰਦਾ ਉਸ ਨੂੰ ਆਪਣੇ ਮੁਸਲਮਾਨ ਹੋਣ ਦਾ? ਕੀ ਨੰਗਾ ਹੋ ਜਾਂਦਾ?"



# ਕੁਦਰਤ ਨੂੰ ਟਿੱਚ ਜਾਨਣਾ ਹੀ ਪੁਆੜੇ ਦੀ ਜੜ੍ਹ

..ਵਿਜੈ ਬੰਬੇਲੀ

ਵਰਖਾ ਗੜਬੜਾ ਗਈ ਹੈ ਪਾਣੀ ਪਤਾਲੀਂ ਜਾ ਵੜਿਆ ਹੈ। ਹੁਣ ਮਨੁੱਖ ਸ਼ੁੱਧ ਆਬੋ-ਹਵਾ ਲਈ ਵੀ ਤਰਸੇਗਾ। ਮਨੁੱਖੀ ਆਪਹੁਦਰੀਆਂ ਕਾਰਨ ਕੁਦਰਤੀ ਸਮਤੋਲ ਦੇ ਲਗਾਇਕ, ਕਈ ਕਿਸਮ ਦੀ ਬਨਾਸਪਤੀ, ਜਨੌਰ, ਅਤੇ ਪੰਖੇਰੂ ਸਦੀਵੀ ਉਡਾਰੀ ਮਾਰ ਗਏ ਹਨ। ਇਹ ਸਭ ਮਨੁੱਖੀ ਨਸਲ ਦੇ ਆਤਮਘਾਤੀ ਕਦਮਾਂ ਦੀ ਕਨਸੋਅ ਹੈ। ਭੌਤਿਕ ਸਹੂਲਤਾਂ ਮਗਰ ਹਫਿਆ ਫਿਰਦਾ ਬੰਦਾ ਨਿੱਤ ਨਵੇਂ ਸੰਕਟ ਸਹੇੜ ਰਿਹਾ ਹੈ। ਕੈਂਸਰ, ਏਡਜ਼, ਸਾਰਸ ਨਵੀਂ ਤੋਂ ਨਵੀਂ ਆਫਤ ਆ ਰਹੀ ਹੈ। ਇਹ ਕੁਦਰਤ ਨੂੰ ਟਿੱਚ ਜਾਨਣ ਵਾਲਾ ਮਨੁੱਖੀ ਵਤੀਰਾ ਹੀ ਹੈ ਜਿਹੜਾ ਮਨੁੱਖਤਾ ਨੂੰ ਨਵੀਆਂ ਤੋਂ ਨਵੀਆਂ ਦੁਸ਼ਵਾਰੀਆਂ ਵੱਲ ਧੱਕ ਰਿਹਾ ਹੈ।

ਮਨੁੱਖ ਆਦਿ ਕਾਲ ਤੋਂ ਹੀ ਆਪਣੀਆਂ ਬੁਨਿਆਦੀ ਲੋੜਾਂ ਦੀ ਪੂਰਤੀ ਲਈ ਕੁਦਰਤੀ ਸਰੋਤਾਂ ਦੀ ਵਰਤੋਂ ਕਰਦਾ ਆ ਰਿਹਾ ਹੈ। ਸਾਡੇ ਪੂਰਵਜ ਵੀ ਜੰਗਲਾਂ ਦੀ ਕਟਾਈ ਅਤੇ ਜਾਨਵਰਾਂ ਦਾ ਸ਼ਿਕਾਰ ਕਰਕੇ ਆਪਣੇ ਆਲੇ-ਦੁਆਲੇ ਦੇ ਵਾਤਾਵਰਣ ਨੂੰ ਪ੍ਰਭਾਵਿਤ ਕਰਦੇ ਸਨ ਪਰ ਇਹ ਪ੍ਰਭਾਵ ਗਿਨਣਯੋਗ ਨਹੀਂ ਹੁੰਦਾ ਸੀ ਕਿਉਂਕਿ ਉਨ੍ਹਾਂ ਦਾ ਜੀਵਨ ਕੁਦਰਤੀ ਨਿਯਮਾਂ ਨਾਲ ਇਕਮਿੱਕ ਸੀ। ਇਸ ਤੋਂ ਇਲਾਵਾ ਸਾਡੇ ਪੂਰਵਜਾਂ ਦੀ ਗਿਣਤੀ ਘੱਟ ਅਤੇ ਲੋੜਾਂ ਥੋੜੀਆਂ ਸਨ। ਇਸਦੇ ਮੁਕਾਬਲੇ ਕੁਦਰਤੀ ਭੰਡਾਰ ਅਥਾਹ ਸਨ ਅਤੇ ਮਨੁੱਖੀ ਲੋੜਾਂ ਦੀ ਪੂਰਤੀ ਸਮੇਂ ਕੁਦਰਤੀ ਸਾਧਨਾਂ ਅਤੇ ਵਾਤਾਵਰਣ ਵਿਚ ਵੱਡੀ ਹਿਲਜੁੱਲ ਨਹੀਂ ਹੁੰਦੀ ਸੀ। ਉਦਯੋਗਿਕ ਕ੍ਰਾਂਤੀ ਤੱਕ ਮਨੁੱਖ ਅਤੇ ਕੁਦਰਤ ਦਾ ਆਪਸੀ ਸੰਤੁਲਨ ਸਹਿਜ ਭਾਅ ਬਣਿਆ ਰਿਹਾ।

ਮਨੁੱਖੀ ਇਤਿਹਾਸ ਜੰਗਾਂ, ਜਿੱਤਾਂ ਅਤੇ ਵੰਸ਼ਾਂ ਦਾ ਇਤਿਹਾਸ ਹੀ ਨਹੀਂ ਬਲਕਿ ਮਨੁੱਖ ਦੀ ਕੁਦਰਤੀ ਰਹੱਸਾਂ ਨੂੰ ਸਮਝਣ ਦੀ ਪ੍ਰਬਲ ਤਾਂਘ ਦਾ ਇਤਿਹਾਸ ਹੈ। ਕੁਦਰਤੀ ਰਹੱਸਾ ਨੂੰ ਸਮਝਣ ਦੀ ਇਹ ਤਾਂਘ ਮਨੁੱਖ ਵਲੋਂ ਕੁਦਰਤੀ ਸ਼ਕਤੀਆਂ ਨਾਲ ਚੱਲੇ ਸੰਘਰਸ਼ ਵਿਚੋਂ ਪੈਦਾ ਹੋਈ ਅਤੇ ਇਸੇ ਸੰਘਰਸ਼ ਨੇ ਵਿਗਿਆਨ ਨੂੰ ਵਿਕਸਿਤ ਕੀਤਾ। ਇਸ ਸੰਘਰਸ਼ ਸਦਕਾ ਹੀ ਮਨੁੱਖ ਕੁਦਰਤ ਦੀਆਂ ਵਿਰਾਟ ਸਕਤੀਆਂ ਨੂੰ ਕਾਬੂ ਕਰਨ ਅਤੇ ਮਨੁੱਖੀ ਜੀਵਨ ਦੀਆਂ ਲੋੜਾਂ ਦੇ ਅਨੁਸਾਰ ਢਾਲਣ ਵਿਚ ਸਫਲ ਹੋਇਆ।

ਪਰ ਇਕ ਪੜਾਅ ਤੇ ਆਕੇ ਕੁਦਰਤ ਨਾਲ ਸੰਘਰਬ ਵਿਚੋਂ ਕੁਦਰਤ ਨਾਲ ਏਕੇ ਦਾ ਪੱਖ ਉੱਕਾ ਹੀ ਮਨਫੀ ਹੋ ਗਿਆ। ਮਨੁੱਖ ਭੁੱਲ ਗਿਆ ਕਿ ਉਹ ਖੁਦ ਵੀ ਕੁਦਰਤ ਦਾ ਹੀ ਇਕ ਅੰਗ ਹੈ। ਉਹ ਕੁਦਰਤ ਨੂੰ ਕਾਬੂ ਕਰਦਾ ਕਰਦਾ ਉਸਨੂੰ ਨਸ਼ਟ ਕਰਨ ਵੱਲ ਤੁਰ ਪਿਆ। ਵਿਗਿਆਨ ਦੀ ਵਰਤੋਂ ਮਨੁੱਖੀ ਜ਼ਿੰਦਗੀ ਨੂੰ ਬਿਹਤਰ ਬਨਾਉਣ ਲਈ ਹੋਣੀ ਸੀ ਪਰ ਇਸਦੀ ਬਜਾਏ ਵਿਗਿਆਨ ਦੀ ਵਰਤੋਂ ਵੱਡੇ ਮੁਨਾਫੇ ਕਮਾਉਣ ਲਈ ਹੋਣ ਲੱਗੀ। ਮੁਨਾਫ ਦੀ ਹਵਸ ਨੇ ਬਹੁਗਿਣਤੀ ਮਨੁੱਖਾਂ ਦੀ ਲੁੱਟ ਨਾਲ ਕੁਦਰਤ ਦੀ ਵੀ ਬੇਥਾਹ ਲੁੱਟ ਸ਼ੁਰੂ ਕਰ ਦਿੱਤੀ। ਕੁਦਰਤੀ ਖਜ਼ਾਨਿਆਂ ਦੀ ਮਨੁੱਖ-ਹਿਤੂ ਵਰਤੋਂ ਦੀ ਥਾਂ ਇਸਦੀ ਲੁੱਟ ਅਤੇ ਵਿਨਾਸ਼ ਸ਼ੁਰੂ ਹੋ ਗਿਆ। ਵਿਗਿਆਨ ਦੀ ਇਸ ਦੁਰਵਰਤੋਂ ਨੇ ਕੁਦਰਤੀ ਸਮਤੋਲ ਸਮੇਤ ਮਨੁੱਖੀ ਹੋਂਦ ਨੂੰ ਖਤਰੇ ਖੜ੍ਹੇ ਕਰ ਦਿੱਤੇ।

ਅੱਜ ਉਹ ਸਮਾਂ ਆ ਚੁੱਕਾ ਹੈ ਜਦ ਕੁਦਰਤ ਦੀ ਇਸ ਲੁੱਟ ਦੇ ਅਮਲ ਨੂੰ ਰੋਕ ਕੇ ਇਸਦੀ ਸੁੱਚੀ ਵਰਤੋਂ ਵੱਲ ਮੁੜਿਆ ਜਾਵੇ ਨਹੀਂ ਤਾਂ ਅੱਗੇ ਵਿਨਾਸ਼ ਹੀ ਨਜ਼ਰ ਆ ਰਿਹਾ ਹੈ। ਕੁਦਰਤ ਦੇ ਨਾਲ ਚੱਲਣਾ ਉਸਦੇ ਉਲਟ ਚੱਲਣ ਨਾਲੋਂ ਸੌਖਾ, ਸਿਹਤਮੰਦ ਅਤੇ ਲਾਹੇਵੰਦ ਹੁੰਦਾ ਹੈ। ਕੁਦਰਤ ਨਾਲ ਅਣਸਾਵੀਂ ਲੜਾਈ ਵਿਚ ਕੁਦਰਤ ਸਦਾ ਹੀ ਬੇਕਿਰਕ ਰੂਪ ਵਿਚ ਸਾਹਮਣੇ ਆਉਂਦੀ ਹੈ। ਜਿਵੇਂ ਆਮ ਵੇਖਣ ਨੂੰ ਤਾਂ ਜਾਪਦਾ ਹੈ ਕਿ ਪਾਣੀ ਦੀ ਧਰਤੋਂ ਹੇਠੋਂ ਅੰਧਾਧੁੰਦ ਖਿਚਾਈ ਨਾਲ ਸਿਰਫ ਜਲ-ਸੰਕਟ ਹੀ ਉਪਜਿਆ ਹੈ ਪ੍ਰੰਤੂ ਸ਼ਾਇਦ ਅਸੀਂ ਸੋਚ ਵੀ ਨਹੀਂ ਸਕਦੇ ਕਿ ਜੇਕਰ ਇਸਦੀ ਮੁੜ-ਭਰਪਾਈ ਨਾ ਹੋਈ ਤਾਂ ਜਲ ਦੀ ਅਣਹੋਂਦ ਕਾਰਨ ਧਰਤੀ ਹੇਠ ਪੈਦਾ ਹੋਏ ਵਲਾਅ ਨਾਲ ਧਰਤੀ ਗਰਕਣੀ ਵੀ ਸ਼ੁਰੂ ਹੋ ਸਕਦੀ ਹੈ। ਗੁਜਰਾਤ ਵਿਚ ਅਧੁਨਿਕ ਅਤੇ ਸੰਘਣੀ ਖੇਤੀ ਕਾਰਨ ਜ਼ਮੀਨ ਹੇਠਲੀਆਂ ਜਲ-ਤੱਗੀਆਂ ਡੂੰਘੀਆਂ ਹੋ ਜਾਣ ਕਾਰਨ ਦੋ ਹੋਰ ਅਲਾਮਤਾਂ ਵੀ ਸਾਹਮਣੇ ਆਈਆਂ ਹਨ। ਇਕ ਤਾਂ ਸਮੁੰਦਰ ਨੇੜਲੇ ਕੱਛ ਖੇਤਰ ਵਿਚ ਇਸ ਖਲਾਅ ਦਾ ਥਾਂ ਸਮੁੰਦਰੀ ਪਾਣੀ ਦੇ ਰਿਸਾਅ ਨੇ ਲੈ ਲਈ ਜਿਸਦੇ ਵਾਸ਼ਪੀਕਰਨ ਨਾਲ ਜ਼ਮੀਨੀ ਮੁਸਾਮਾਂ ਰਾਹੀਂ ਝੂਠੇ ਪਦਾਰਥ ਉਪਰ ਆਕੇ ਧਰਤੀ ਨੂੰ ਰੁੰਡ-ਮਰੁੰਡ ਕਰਨ ਲੱਗੇ ਦੂਸਰੇ ਕੁਝ ਦੁਰੇਡੀਆਂ ਥਾਵਾਂ ਉਤੇ ਜ਼ਮੀਨ ਧਸਣ ਦੇ ਮਾਮਲੇ ਵੀ ਸਾਹਮਣੇ ਆਏ। ਇਸ ਸਬੰਧੀ ਹੋਰ ਅੰਕੜੇ ਅਤੇ ਹੋਰ ਤੇ ਹੋਰ ਉਦਾਹਰਣਾਂ ਦਿੱਤੀਆਂ ਜਾ ਸਕਦੀਆਂ ਹਨ ਜਿੰਨ੍ਹਾਂ ਦੀ ਦੇਣ ਦਾ ਕੋਈ ਬਦਲ ਨਹੀਂ ਜੇ ਲੱਭਣਾ। ਗੱਲ ਤੋਰ ਲਈਏ ਭਾਵੇਂ ਬੋਹੜਾਂ, ਪਿੱਪਲਾਂ ਤੇ ਨਿੰਮਾਂ ਦੀ। ਚਾਹੇ ਅੱਦ-ਪਲ;ਾਹ, ਢਾਕਾਂ ਅਤੇ ਕਸੂਰੀ ਦੀ। ਉਂਗਲ ਧਰ ਦੇਈਏ ਬੇਸ਼ੱਕ ਇੱਲਾਂ, ਉੱਲੂਆਂ ਤੇ ਸ਼ਿਕਰਿਆਂ ਦੇ ਉੱਡ-ਪੁੱਡ ਜਾਣ ਤੇ ਜਾਂ ਡੱਡੀਆਂ, ਮੱਛੀਆਂ, ਕੱਛੂਆਂ ਤੇ ਗੰਡੋਇਆਂ ਦੇ ਡੂੰਘੀਂ ਟੁੱਬੀ ਮਾਰ ਜਾਣ ਉਤੇ। ਮਨੁੱਖ ਜਾਤੀ ਨੂੰ ਜਿਹੜੇ ਨੁਕਸਾਨ ਇਹਨਾਂ ਦੇ ਛੁਪਣ ਜਾਂ ਖਤਮ ਹੋ ਜਾਣ ਨਾਲ ਹੋ ਜਾਣੇ ਹਨ ਉਹ ਫਿਰ ਭਰੇ ਨਹੀਂ ਜਾਣੇ।

ਦਰਅਸਲ ਇਸ ਗ੍ਰਹਿ ਉਤੇ ਵਸੀਂਦੀ ਛੋਟੀ ਤੋਂ ਛੋਟੀ ਬਨਸਪਤੀ ਅਤੇ ਸੂਖਮ ਤੋਂ ਸੂਖਮ ਜੀਵਾਂ ਤੱਕ ਸਭ ਕੁਦਰਤੀ ਸਮਤੋਲ ਕਾਇਮ ਰੱਖਣ ਲਈ ਜ਼ਰੂਰੀ ਨੇ। ਸਾਡਾ ਕੁਦਰਤੀ ਸੰਸਾਰ ਕੀੜਿਆਂ-

ਮਕੌੜਿਆਂ, ਫੁੱਲਾਂ-ਬੂਟਿਆਂ ਅਤੇ ਜੰਗਲੀ ਜੀਵਾਂ, ਪੰਖੇਰੂਆਂ, ਸਮੇਤ ਜੰਗਲਾਂ, ਪਰਬਤਾਂ, ਨਦੀਆਂ, ਜਲ ਕੁੰਡਾਂ ਅਤੇ ਧਰਤ ਹੇਠਲੇ ਕੁਦਰਤੀ ਸੋਮਿਆਂ ਤੋਂ ਬਿਨਾਂ ਅਧੂਰਾ ਹੈ। ਇਨ੍ਹਾਂ ਬਿਨਾਂ ਮਨੁੱਖੀ ਜ਼ਿੰਦਗੀ ਦਾ ਕੋਈ ਆਧਾਰ ਹੀ ਨਹੀਂ ਰਹਿ ਸਕਦਾ। ਪਰ ਮਨੁੱਖ ਨੇ ਕੁਦਰਤ ਨਾਲ ਇਕ ਬੇਜਾਨ ਮਸ਼ੀਨ ਵਾਂਗ ਹੀ ਵਿਹਾਰ ਕੀਤਾ ਹੈ। ਉਹ ਕੁਦਰਤ ਰੂਪੀ ਮੁਰਗੀ ਕੋਲੋਂ ਆਪਣੀ ਵਰਤੋਂ ਜੋਗਾ ਆਂਡਾ ਲੈਣ ਦੀ ਬਜਾਏ ਉਸਨੂੰ ਪਾੜ ਖਾਣ ਲਈ ਹਾਕਲ-ਬਾਕਲ ਹੋਇਆ ਪਿਆ ਹੈ। ਭਾਵੇਂ ਜ਼ਮੀਨ ਵਿਚੋਂ ਉਪਰੋਥਲੀ ਫਸਲਾਂ ਲੈਣ ਦਾ ਮਾਮਲਾ ਹੋਵੇ, ਧਰਤੀ ਉਤਲੇ ਜੰਗਲਾਂ ਦੀ ਸਾਂਭ-ਸੰਭਾਲ ਦਾ ਸੁਆਲ ਹੋਵੇ ਜਾਂ ਧਰਤੀ ਉਪਰਲੇ ਅਤੇ ਹੇਠਲੇ ਜਲ-ਸੋਮਿਆਂ ਦੀ ਵਰਤੋਂ ਦਾ ਮਾਮਲਾ ਹੋਵੇ॥ ਹਰ ਮਾਮਲੇ 'ਚ ਕੁਦਰਤ ਵਿਰੋਧੀ ਪਹੁੰਚ ਹੀ ਵੇਖਣ ਨੂੰ ਮਿਲਦੀ ਹੈ।

ਅੱਜ ਲੋੜ ਹੈ ਕਿ ਲੋਕ-ਹਿਤੂ ਫਲਸਫੇ ਅਤੇ ਸਿਧਾਂਤਾਂ ਨੂੰ ਲਾਗੂ ਕਰਦੇ ਹੋਏ ਮਨੁੱਖ ਦੇ ਹਿਤਾਂ ਨਾਲ ਨਾਲ ਕੁਦਰਤ ਦੇ ਹੋਰ ਅੰਗਾਂ ਦੇ ਹਿਤਾਂ ਦਾ ਵੀ ਖਿਆਲ ਰੱਖਿਆ ਜਾਵੇ। ਇਸ ਤਰ੍ਹਾਂ ਸਮਝਿਆ ਜਾਵੇ ਕਿ ਧਰਤੀ ਉਪਰਲੀ ਹਰ ਸ਼ੈਅ ਮਨੁੱਖ ਵਾਂਗ ਹੀ ਮਹੱਤਵਪੂਰਨ ਹੈ ਤੇ ਸਗੋਂ ਮਨੁੱਖੀ ਹੋਂਦ ਲਈ ਮਨੁੱਖ ਤੋਂ ਵੀ ਜ਼ਿਆਦਾ ਮਹੱਤਵਪੂਰਨ ਹੈ। ਹੁਣਮਨੁੱਖਵਾਦ ਦੇ ਸੰਕਲਪ ਸਮੇਤ ਜ਼ਿੰਦਗੀਵਾਦ ਦੇ ਸੰਕਲਪ ਨੂੰ ਵੀ ਅਪਨਾਉਣ ਦੀ ਲੋੜ ਹੈ। ਇਹ ਸੰਕਲਪ ਸਾਡੀ ਰਹਿਤਲ ਵਿਚ ਪਹਿਲਾਂ ਵੀ ਪਿਆ ਸੀ ਜਿਸਨੂੰ ਅਸੀਂ ਭੁੱਲ-ਭੁਲਾਅ ਗਏ ਹਾਂ।

...ਸਫਾ 7 ਦੀ ਬਾਕੀ

ਇੱਥੋਂ ਕਈ ਹੇਠ ਲਿਖੇ ਸਵਾਲ ਖੜ੍ਹੇ ਹੁੰਦੇ ਹਨ:

- ਕਿ ਜਦੋਂ ਮੜ੍ਹੀ ਮਸਾਣਾਂ ਪੂਜਣ ਤੇ ਸਿੱਖ ਧਰਮ ਮਨਾਹੀ ਕਰਦਾ ਹੈ ਤਾਂ ਸਮਾਧਾਂ 'ਤੇ ਗੁਰਦਆਰੇ ਦੀ ਉਸਾਰੀ ਕਿਸ ਮੰਤਵ ਲਈ ਕੀਤੀ ਗਈ? ਇਹ ਸਵਾਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਰੋਲ ਤੇ ਵੀ ਸ਼ੱਕਾ ਖੜਾ ਕਰਦਾ ਹੈ ਜੋ ਗੁਰੂ ਗ੍ਰੰਥ ਸਾਹਿਬ ਨਾਲ ਸਬੰਧਤ ਧਾਰਮਿਕ ਮਰਿਆਦਾ ਕਾਇਮ ਰੱਖਣ ਲਈ ਮੁੱਖ ਜ਼ਿੰਮੇਵਾਰ ਹੈ।
- ਕਿ ਜਦੋਂ ਸਿੱਖ ਧਰਮ ਜਾਤ-ਪਾਤ ਨੂੰ ਨਹੀਂ ਮੰਨਦਾ ਤਾਂ ਗੁਰਦੁਆਰੇ ਦੀ ਪ੍ਰਬੰਧ ਦੀ ਅਜਾਰੇਦਾਰੀ ਵਿਚ ਸਿਰਫ ਜੱਟ ਬਰਾਦਰੀ ਨੂੰ ਸ਼ਾਮਲ ਕਰਨ ਤੇ ਦਲਿਤਾਂ ਤੇ ਰੋਕ ਲਾਉਣ ਦੀ ਕੀ ਤੁਕ ਹੈ?

ਇਸ ਸਾਰੇ ਕਾਂਡ ਤੋਂ ਤਰਕਸ਼ੀਲ ਸੁਸਾਇਟੀ ਦੇ ਇਸ ਕਥਨ ਦੀ ਪੂਰੀ ਪੁਸ਼ਟੀ ਹੋਈ ਹੈ ਕਿ ਧਰਮ, ਲੋਕਾਂ ਵਿਚ ਪ੍ਰੇਮ-ਭਾਵ ਪੈਦਾ ਕਰਨ ਦੀ ਬਜਾਏ ਉਨ੍ਹਾਂ ਨੂੰ ਆਪਸ ਵਿਚ ਵੰਡਣ ਦਾ ਰੋਲ ਨਿਭਾਉਂਦਾ ਹੈ। ਅਤੇ ਹੁਣ ਲੋੜ ਹੈ ਕਿ ਲੋਕ ਧਰਮ ਅਸਥਾਨਾਂ ਤੋਂ ਆਪਣੀ ਜਿੰਦਗੀ, ਨੂੰ ਵਧੀਆ ਬਣਾਉਣ ਲਈ, ਆਰਥਕ ਲੁੱਟ ਕਰਵਾ ਕੇ ਟੇਕ ਰੱਖਣ ਦੀ ਥਾਂ, ਆਪਣੇ ਮਨ ਦੇ ਚੈਨ ਅਤੇ ਜ਼ਿੰਦਗੀ ਦੀ ਬੇਹਤਰੀ ਵਾਸਤੇ ਆਪਣੇ ਮਨੁੱਖੀ ਭਾਈਚਾਰੇ ਤੇ ਮਨੁੱਖੀ ਵਿਵੇਕ ਤੇ ਟੇਕ ਰੱਖਣ।

## ਸ਼ੋਕ ਸਮਾਚਾਰ

1. ਇਕਾਈ ਲੁਧਿਆਣਾ ਦੇ ਸਰਗਰਮ ਮੈਂਬਰ ਮਾਸਟਰ ਭਜਨ ਸਿੰਘ ਦੇ ਪਿਤਾ ਸ੍ਰ.ਕਰਨੈਲ ਸਿੰਘ ਦੇ ਸਦੀਵੀ ਵਿਛੋੜੇ,
2. ਇਕਾਈ ਜ਼ੀਰਾ ਦੇ ਸਰਗਰਮ ਮੈਂਬਰ ਹਰਚਰਨ ਸਿੰਘ ਨੂਰਪੁਰ ਦੇ ਪਿਤਾ ਸ੍ਰੀ ਮਾਨ ਸਿੰਘ ਜੀ ਦੀ ਪਿਛਲੇ ਦਿਨ ਹੋਈ ਮੌਤ, 3. ਇਕਾਈ ਖੰਨਾ ਦੇ ਮੈਂਬਰ ਸ੍ਰੀ ਜਗਜੀਤ ਸਿੰਘ ਦਾਊਦਪੁਰ ਦੇ ਮਾਤਾ ਸ੍ਰੀਮਤੀ ਬਚਨ ਕੌਰ,
4. ਇਕਾਈ ਅਬੋਹਰ ਦੇ ਮੀਤ-ਪ੍ਰਧਾਨ ਬਲਦੇਵ ਸਿੰਘ ਕਿਲਿਆਂਵਾਲੀ ਦਾ ਪੋਤਰਾ ਦੇ ਹੋਏ ਐਕਸੀਡੈਂਟ ਦੇ ਸਦੀਵੀ ਵਿਛੋੜੇ ਤੇ,
5. ਅਬੋਹਰ ਇਕਾਈ ਦੇ ਹੀ ਸਰਗਰਮ ਮੈਂਬਰ ਲਾਲ ਚੰਦ ਆਲਮਗੜ੍ਹ ਦੇ ਨੰਨੇ ਬੇਟੇ ਦੀ ਸੜਕ ਪਾਰ ਕਰਦੇ ਹੋਏ ਕਾਰ ਨਾਲ ਐਕਸੀਟਡੈਂਟ ਕਰਕੇ ਸਦੀਵੀ ਵਿਛੋੜੇ ਤੇ,
6. ਸ੍ਰੀਮਤੀ ਬਲਬੀਰ ਕੌਰ ਮੀਤ-ਪ੍ਰਧਾਨ, ਇਕਾਈ ਚੰਡੀਗੜ੍ਹ ਦੀ ਮਾਤਾ ਸ੍ਰੀ ਸੁਰਜੀਤ ਕੌਰ ਦੀ ਮੌਤ 'ਤੇ,
7. ਸ੍ਰੀ ਹਰਬੰਸ ਸਿੰਘ ਮੈਂਬਰ ਇਕਾਈ ਚੰਡੀਗੜ੍ਹ ਦੀ ਮਾਤਾ ਜੀ ਸ੍ਰੀਮਤੀ ਲਾਭ ਕੌਰ ਦੀ ਹੋਈ ਮੌਤ ਤੇ

ਅਦਾਰਾ ਡੂੰਘੇ ਦੁੱਖ ਦਾ ਇਜ਼ਹਾਰ ਕਰਦਾ ਹੋਇਆ ਪਰਿਵਾਰਾਂ ਦੇ ਦੁੱਖ ਵਿਚ ਸ਼ਰੀਕ ਹੁੰਦਾ ਹੈ।

...ਅਦਾਰਾ ਤਰਕਸ਼ੀਲ

...ਸਫਾ 40 ਦੀ ਬਾਕੀ

ਕਿਤੇ ਨਾ ਕਿਤੇ ਦਵਾਈ ਖਾਣ ਵਿਚ ਲਾਪ੍ਰਵਾਹੀ ਕਰ ਜਾਂਦਾ ਹੈ ਜਿਸ ਕਰਕੇ ਮਿਰਗੀ ਦਾ ਦੌਰਾ ਦੁਬਾਰਾ ਵੀ ਪੈ ਸਕਦਾ ਹੈ ਅਤੇ ਜਦੋਂ ਦੌਰਾ ਪੈਂਦਾ ਹੈ ਤਾਂ ਉਨ੍ਹਾਂ ਦੀ ਸੋਚ ਇਹ ਹੁੰਦੀ ਹੈ ਕਿ ਇੰਨੇ ਦਿਨਾਂ ਤੋਂ ਦਵਾਈ ਲੈਣ ਤੇ ਵੀ ਕੋਈ ਅਰਾਮ ਨਹੀਂ ਆਇਆ। ਬੱਸ ਇਹੀ ਉਨ੍ਹਾਂ ਨੂੰ ਨੀਮ-ਹਕੀਮਾਂ ਦੀ ਸ਼ਰਨ ਲੈਣ ਲਈ ਮਜ਼ਬੂਰ ਕਰਦੀ ਹੈ।

ਕੋਹੜ ਰੋਗ ਜਾਂ ਲੈਪਰੋਸੀ ਨੂੰ ਅੱਜ ਵੀ ਪਿਛਲੇ ਜਨਮ ਦਾ ਪਾਪ ਸਮਝਿਆ ਜਾਂਦਾ ਹੈ। ਸਮਾਜਿਕ ਰੂਪ ਤੋਂ ਤਿਰਸਕਾਰੇ ਇੰਨਾਂ ਮਰੀਜ਼ਾਂ ਨੂੰ ਨਾ ਚਾਹੁੰਦੇ ਹੋਏ ਵੀ ਇਕ ਗੁੰਮਨਾਮ ਜ਼ਿੰਦਗੀ ਬਿਤਾਉਣ ਲਈ ਮਜ਼ਬੂਰ ਹੋਣਾ ਪੈ ਰਿਹਾ ਹੈ।

ਕੋਹੜ ਰੋਗ ਇਕ ਤਰ੍ਹਾਂ ਦਾ ਜੈਵਿਕ ਸੰਕਰਮਣ ਹੈ ਜੋ ਇਸ ਬਿਮਾਰੀ ਤੋਂ ਪੀੜਤ ਮਰੀਜ਼ਾਂ ਦੇ ਸੰਪਰਕ ਵਿਚ ਕਈ ਸਾਲ ਲਗਾਤਾਰ ਰਹਿਣ ਨਾਲ ਹੋ ਸਕਦਾ ਹੈ। ਪ੍ਰੰਤੂ ਅੱਜ ਕੱਲ ਇਹ ਪੂਰੀ ਤਰ੍ਹਾਂ ਇਲਾਜ ਯੋਗ ਹੈ, ਜ਼ਰੂਰਤ ਹੈ ਤਾਂ ਸਿਰਫ ਲੰਬੇ ਸਮੇਂ ਤੱਕ ਦਵਾਈ ਲੈਣ ਦੀ। ਕੋਹੜ ਦੀ ਦਵਾਈ ਸਰਕਾਰੀ ਹਸਪਤਾਲਾਂ ਵਿਚੋਂ ਮੁਫਤ ਮਿਲਦੀ ਹੈ। ਕਿਸੇ ਵੀ ਲੋੜਵੰਦ ਮਰੀਜ਼ ਨੂੰ ਤੁਸੀਂ ਅੱਗੇ ਦੀ ਅੱਗੇ ਦੱਸ ਕੇ ਤੁਸੀਂ ਲੋਕ ਭਲਾਈ ਦਾ ਕੰਮ ਕਰ ਸਕਦੇ ਹੋ।

ਮਹੁਕੇ ਜਾਂ ਮੱਸੇ ਹੋ ਜਾਣ ਤੇ ਲੋਕੀਂ ਅੱਜ ਵੀ ਲੂਣ ਸੁਖਦੇ ਹਨ ਅਤੇ ਬੋਹਕਰਾਂ ਦੇ ਚੜ੍ਹਾਵੇ ਚੜ੍ਹਾਉਂਦੇ ਹਨ। ਜਦੋਂ ਕਿ ਖ਼ੂਨ ਵਿਚ ਇਕ ਖਾਸ ਕਿਸਮ ਦੀ ਹਾਰਮੋਨਲ ਖਰਾਬੀ ਕਰਕੇ ਜਾਂ ਸੁਜਾਕੀ ਮਾਦੇ ਵਾਲੇ ਮਰੀਜ਼ਾਂ ਵਿਚ ਮਹੁਕੇ ਹੋ ਜਾਂਦੇ ਹਨ ਜੋ ਕਿ ਸਰਜਰੀ ਦੁਆਰਾ ਹਟਾਏ ਜਾ ਸਕਦੇ ਹਨ।



# ਰੱਸੀ ਵਿਚ ਬੰਨੀਆਂ ਹੋਈਆਂ ਗੇਂਦਾਂ ਦਾ ਨਿਕਲਣਾ।

...ਰਾਜਿੰਦਰ ਭਦੌੜ

ਬੱਚਿਓ, ਤੁਸੀਂ ਕਦੇ ਮਦਾਰੀ ਨੂੰ ਇਹ ਤਮਾਸ਼ਾ ਕਰਦੇ ਜ਼ਰੂਰ ਦੇਖਿਆ ਹੋਵੇਗਾ ਕਿ ਉਹ ਆਪਣੀਆਂ ਲੱਤਾਂ, ਬਾਹਾਂ ਵਿਚਦੀ ਲੋਹੇ ਦੇ ਕੜੇ ਲੰਘਾ ਕੇ ਤੇ ਫਿਰ ਉਹਨਾਂ ਵਿਚਦੀ ਰੱਸੀ ਲੰਘਾ ਕੇ ਤਿੰਨ ਚਾਰ ਗੰਢਾਂ ਮਾਰਨ ਤੋਂ ਬਾਅਦ ਰੱਸੀ ਦਰਸ਼ਕਾਂ ਨੂੰ ਫੜਾ ਦਿੰਦਾ ਹੈ ਤੇ ਫਿਰ ਦੇਖਦੇ ਦੇਖਦੇ ਆਪਣੇ ਆਪ ਨੂੰ ਰੱਸੀ ਅਤੇ ਲੋਹੇ ਦੇ ਕੜਿਆਂ ਵਿਚੋਂ ਬਿਨਾ ਰੱਸੀ ਖੋਲੇ ਜਾਂ ਕੜਾ ਟੁੱਟੇ ਅਜ਼ਾਦ ਕਰ ਲੈਂਦਾ ਹੈ। ਦਰਸ਼ਕ ਹੈਰਾਨ ਹੁੰਦੇ ਹਨ। ਆਓ, ਇਸ ਆਈਟਮ ਨੂੰ ਅੱਜ ਸੌਖੇ ਰੂਪ ਵਿਚ ਤੁਹਾਡੇ ਲਈ ਦੱਸੀਏ।

ਬੱਚਿਓ, ਤਿੰਨ ਲੱਕੜ ਦੀਆਂ ਠੋਸ ਗੇਂਦਾਂ, (ਜਿੰਨ੍ਹਾਂ ਵਿਚਕਾਰ ਦੀ ਸੁਰਾਖ ਆਰ-ਪਾਰ ਹੋਣ) ਲੈ ਕੇ ਵਾਰੋ-ਵਾਰੀ ਉਹਨਾਂ ਵਿਚੋਂ ਦੀ ਦੋ ਰੱਸੀਆਂ ਲੰਘਾ ਦਿਓ। ਰੱਸੀਆਂ ਲੰਘਣ ਤੋ ਬਾਅਦ ਦੋਨੋਂ ਪਾਸਿਆਂ ਦੀ ਇਕ ਇਕ ਰੱਸੀ ਫੜ ਕੇ ਆਪਸ ਵਿਚ ਇਕਹਿਰੀ ਗੰਢ ਮਾਰ ਦਿਓ (ਚਿੱਤਰ ਨੰਬਰ 1)। ਦਰਸ਼ਕਾਂ ਵਿਚੋ ਦੋ ਬੱਚੇ ਬੁਲਾਓ। ਦੋਨੋਂ ਸਿਰੇ, ਇਕ-ਇਕ ਬੱਚੇ ਨੂੰ ਪਕੜਾ ਦਿਓ ਤੇ ਗੇਂਦਾਂ ਉਪਰ ਹੱਥ ਮਾਰੋ, ਤਿੰਨੋਂ ਗੇਂਦਾਂ ਬਿਨਾ ਗੰਢ ਖੋਲੇ ਜਾਂ ਰੱਸੀ ਟੁੱਟੇ ਰੱਸੀਆਂ ਵਿਚੋਂ ਬਾਹਰ ਆ ਜਾਣਗੀਆਂ ਤੇ ਦਰਸ਼ਕ ਹੈਰਾਨ ਹੋਣਗੇ।

**ਤਿਆਰੀ:** ਤਿੰਨ ਆਰ ਪਾਰ ਸੁਰਾਖ ਵਾਲੀਆਂ ਲੱਕੜ ਦੀਆਂ ਗੇਂਦਾਂ ਲਓ। ਹੁਣ ਲਗਭਗ ਦੋ ਮੀਟਰ ਦੀ ਇਕੋ ਜਿੰਨੀ ਲੰਬਾਈ ਵਾਲੀਆਂ ਦੋ ਰੱਸੀਆਂ ਲਓ। ਰੱਸੀਆਂ ਨੂੰ ਇਕੱਠਿਆਂ ਕਰਕੇ ਵਿਚਕਾਰੋਂ ਉਸੇ ਰੰਗ ਦੇ ਧਾਗੇ ਨਾਲ ਗੰਢ ਮਾਰ ਦਿਓ (ਤਿਰ ਨੰਬਰ 2) ਜਿਸ ਰੰਗ ਦੀਆਂ ਰੱਸੀਆਂ ਹਨ। ਤਿਆਰੀ ਮੁਕੰਮਲ ਹੈ। ਇਹ ਕੰਮ ਦਰਸ਼ਕਾਂ ਦੇ ਸਾਹਮਣੇ ਜਾਣ ਤੋਂ ਪਹਿਲਾਂ ਕਰਨਾ ਹੈ।

**ਪੇਸ਼ਕਾਰੀ:** ਦਰਸ਼ਕਾਂ ਨੂੰ ਦੋਨੋਂ ਰੱਸੀਆਂ ਆਪਣੇ ਹੱਥ ਵਿਚ ਇਕੱਠੀਆਂ ਫੜ ਕੇ ਦਿਖਾਓ ਕਿ ਰੱਸੀਆਂ ਸਾਬਤ ਹਨ, ਕਮਜ਼ੋਰ ਨਹੀਂ ਹਨ। ਫਿਰ ਤਿੰਨੋਂ ਗੇਂਦਾਂ ਦਰਸ਼ਕਾਂ ਵਿਚਕਾਰ ਸੁੱਟ ਦਿਓ ਕਿ ਗੇਂਦਾਂ ਚੈਕ ਕਰ ਲੈਣ ਕਿ ਕਿਤੇ ਗੇਂਦਾਂ ਵਿਚ ਕੋਈ ਨੁਕਸ ਤਾਂ ਨਹੀਂ ਹੈ। ਦਰਸ਼ਕਾਂ ਦੇ ਗੇਂਦਾਂ ਚੈਕ ਕਰਦੇ ਕਰਦੇ ਤੁਸੀਂ ਹੱਥ ਵਿਚ ਫੜੀ ਰੱਸੀ ਵਿਚ ਬੰਨੇ ਧਾਗੇ ਕੋਲੋਂ ਰੱਸੀ ਦੀ ਦਿਸ਼ਾ ਤਬਦੀਲ ਕਰੋ (ਚਿੱਤਰ ਨੰਬਰ 3)। ਦਿਸ਼ਾ ਤਬਦੀਲ ਤੋਂ ਬਾਅਦ ਰੱਸੀ ਦਾ ਵਿਚਕਾਰ ਵਾਲਾ ਥਾਂ ਜੋ ਤਿਆਰ ਕੀਤਾ ਹੈ ਉਸ ਨੂੰ ਛੁਪਾ ਕੇ ਰੱਖਣਾ ਹੈ। ਫਿਰ ਰੱਸੀਆਂ ਨੂੰ ਹੱਥ ਵਾਲੀ ਵਿਚਕਾਰਲੀ ਥਾਂ ਤੇ ਲੈ ਜਾਓ (ਚਿੱਤਰ ਨੰਬਰ 4)। ਫਿਰ ਇਕ ਇਕ ਗੇਂਦ ਪਹਿਲਾਂ ਪਾਈ ਗੇਂਦ ਦੇ ਦੋਨੋਂ ਪਾਸੇ ਪਾ ਕੇ ਲੈ ਜਾਓ। ਇਸ ਉਪਰੰਤ ਦੋਨੋਂ ਪਾਸਿਆਂ ਤੋਂ ਰੱਸੀ ਦਾ ਇਕ ਇਕ ਸਿਰਾ ਪਕੜੋ ਤੇ ਇਕੋਹਰੀ ਗੰਢ ਪਾ ਦਿਓ (ਚਿੱਤਰ ਨੰਬਰ 5)। ਇਸ ਉਪਰੰਤ ਦੋ ਬੱਚੇ ਬੁਲਾ ਕੇ ਇਕ ਸਿਰਾ ਇਕ ਬੱਚੇ ਨੂੰ ਅਤੇ ਦੂਸਰਾ ਸਿਰਾ ਦੂਸਰੇ ਬੱਚੇ ਨੂੰ ਪਕੜਾ ਦਿਓ। ਉਹਨਾਂ ਨੂੰ ਦੋਨੋਂ ਰੱਸੀਆਂ ਖਿੱਚਣ ਲਈ ਕਹੋ। ਹੋ ਸਕਦਾ ਗੇਂਦਾਂ ਆਪਣੇ ਆਪ ਰੱਸੀਆ ਤੋਂ ਬਾਹਰ ਆ ਜਾਣ ਨਹੀਂ ਤਾਂ ਗੇਂਦਾਂ ਉਪਰ ਜ਼ੋਰ ਦੀ ਹੱਥ ਮਾਰੋ, ਗੇਂਦਾਂ ਰੱਸੀਆਂ ਵਿਚੋਂ ਆਪਣੇ ਆਪ ਬਾਹਰ ਆ ਜਾਣਗੀਆਂ। ਸਾਰੀ ਆਈਟਮ ਨੂੰ ਬਹੁਤ ਸਾਵਧਾਨੀ ਨਾਲ ਕਰਨਾ ਹੈ। ਕਿਸੇ ਵੀ ਥਾਂ ਤੇ ਤੁਹਾਡੇ ਵੱਲੋਂ ਰੱਸੀਆਂ ਵਿਚ ਕੀਤੀ ਗਈ ਹੇਰਾ-ਫੇਰੀ ਦਰਸ਼ਕਾਂ ਦੇ ਧਿਆਨ ਵਿਚ ਨਹੀਂ ਆਉਣੀ ਚਾਹੀਦੀ। ਗੇਂਦਾਂ ਰੱਸੀਆਂ ਵਿਚ ਪਾਉਣ ਤੋਂ ਬਾਅਦ ਇਕਹਰੀ ਗੰਢ ਪਾਉਣੀ ਬਹੁਤ ਜ਼ਰੂਰੀ ਹੈ ਨਹੀਂ ਤਾਂ ਤੁਹਾਡੀ ਖੇਡ ਚੌਪਟ ਹੋ ਜਾਵੇਗੀ।

ਇਸ ਸਾਰੀ ਆਈਟਮ ਨੂੰ ਰੋਚਕ ਬਣਾਉਣ ਲਈ ਨਾਲ ਨਾਲ ਕੋਈ ਨਾ ਕੋਈ ਕਹਾਣੀ ਸੁਣਾਉਣੀ ਵੀ ਬਹੁਤ ਜ਼ਰੂਰੀ ਹੈ ਜਿਵੇਂ ਇਹ ਕਹਿ ਸਕਦੇ ਹੋ ਕਿ ਇਹ ਤਿੰਨ ਚੋਰ ਪੁਲਿਸ ਨੇ ਰੰਗੇ ਹੱਥੀਂ ਪਕੜ ਲਏ ਹਨ। ਹੁਣ ਇਹਨਾਂ ਨੂੰ ਹਵਾਲਾਤ ਵਿਚ ਬੰਦ ਕਰ ਦਿੱਤਾ ਹੈ। ਪਰ ਇਥੋਂ ਦਾ ਕਾਨੂੰਨ, ਇਥੋਂ ਦਾ ਪ੍ਰਬੰਧ ਇੰਨਾ ਮਾੜਾ ਹੋ ਚੁੱਕਿਆ ਹੈ ਕਿ ਮਾੜੀਆਂ ਕਰਤੂਤਾਂ ਕਰਨ ਵਾਲੇ ਕਾਨੂੰਨੀ ਚੋਰ ਮੋਰੀਆਂ ਰਾਹੀਂ ਰਿਸ਼ਵਤਾਂ ਦੇ ਕੇ ਅਜ਼ਾਦ ਹੋ ਜਾਂਦੇ ਹਨ। ਜਾਂ ਪਿਛਲੇ ਸਮੇਂ ਵਿਚ ਅੱਡ ਅੱਡ ਸਕੈਂਡਲਾਂ ਵਿਚ ਫੜੇ ਗਏ ਮੰਤਰੀਆਂ ਦੇ ਨਾਂ ਲੈ ਕੇ ਵੀ ਕਹਾਣੀ ਸੁਣਾ ਸਕਦੇ ਹੋ ਤੇ ਦੱਸ ਸਕਦੇ ਹੋ ਕਿ ਕਿਵੇਂ ਕੁਝ ਸਮਾਂ ਬਾਅਦ ਉਹ ਅਜ਼ਾਦ ਹੋ ਜਾਂਦੇ ਹਨ। ਇਸ ਆਈਟਮ ਨੂੰ ਮਾੜੇ ਰਾਜ-ਪ੍ਰਬੰਧ ਨਾਲ ਬਾਖੂਬੀ ਜੋੜਿਆ ਜਾ ਸਕਦਾ ਹੈ।



## ਜਗਿਆਸੂਆਂ ਲਈ ਕੈਸਟ "ਸੱਚ ਦੀ ਖੋਜ"

ਤਰਕਸ਼ੀਲ ਸੁਸਾਇਟੀ ਪੰਜਾਬ ਵਲੋਂ ਜਿੱਥੇ ਪ੍ਰਿੰਟ ਮੀਡੀਏ ਨੂੰ ਪ੍ਰਚਾਰ ਹਿਤ ਖੁੱਲ ਕੇ ਵਰਤਿਆ ਜਾ ਰਿਹਾ ਹੈ, ਉਥੇ ਇਸ ਮਕਸਦ ਲਈ ਇਲੈਕਟਰਾਨਿਕ ਮੀਡੀਏ ਨੂੰ ਵਰਤਣਾ ਵੀ ਸਮੇਂ ਦੀ ਲੋੜ ਹੈ। ਇਸ ਖੇਤਰ 'ਚ ਆਡੀਓ ਕੈਸਿਟਾਂ ਦੀ ਕਾਫੀ ਮਹੱਤਤਾ ਹੈ। ਰਜਿੰਦਰ ਭਦੌੜ ਦੀ ਕੈਸਿਟ "ਤਰਕਸ਼ੀਲ ਵਿਚਾਰ" ਜਿੱਥੇ ਆਮ ਲੋਕਾਂ ਨੂੰ ਤਰਕਸ਼ੀਲਤਾ ਨਾਲ ਜੋੜਨ ਲਈ ਚੰਗਾ ਕੰਮ ਕਰ ਰਹੀ ਹੈ, ਉੱਥੇ ਚਰਚਾ ਅਧੀਨ ਆਡੀਓ ਕੈਸਿਟ "ਸੱਚ ਦੀ ਖੋਜ" ਭਾਗ ਪਹਿਲਾ ਤਰਕਸ਼ੀਲਤਾ ਨਾਲ ਸਬੰਧਤ ਤੇ ਇਸ ਤੋਂ ਪਹਿਲਾਂ ਹੀ ਜਾਣੂੰ ਲੋਕਾਂ ਦੀਆਂ ਜਗਿਆਸਾਵਾਂ ਸ਼ਾਂਤ ਕਰਨ ਲਈ ਢੁੱਕਵੀਂ ਹੈ। ਇਸ ਦੇ ਵਕਤਾ ਹਨ ਭੂਰਾ ਸਿੰਘ ਮਹਿਮਾ ਸਰਜਾ। ਰੀਲ੍ਹ ਦੇ ਸਿਰਲੇਖ "ਸੱਚ ਦੀ ਖੋਜ" ਤੋਂ ਰੀਲ੍ਹ ਦੀ ਮਹੱਤਤਾ ਦਾ ਪਤਾ ਲੱਗ ਜਾਂਦਾ ਹੈ। ਤਰਕਸ਼ੀਲ ਹਮੇਸ਼ਾ ਘਟਨਾਵਾਂ ਨੂੰ ਸਮਝਣ- ਸਮਝਾਉਣ ਲਈ ਤਰਕ ਨੂੰ ਔਜ਼ਾਰ ਦੇ ਤੌਰ 'ਤੇ ਵਰਤਦੇ ਹਨ। ਪਰ ਤਰਕ ਦੀ ਵਰਤੋਂ ਝੂਠ ਨੂੰ ਸੱਚ ਸਾਬਤ ਕਰਨ ਲਈ ਵੀ ਹੋ ਸਕਦੀ ਹੈ। ਵਕਤਾ ਵਲੋਂ ਇਸ ਰੀਲ੍ਹ ਦੇ ਸਾਰੇ ਵਾਰਤਾਲਾਪ ਨੂੰ ਤਰਕ ਨਾਮੀ ਟੂਲ ਦਾ ਸਹਾਰਾ ਲੈਂਦਿਆਂ ਸੱਚ ਅਤੇ ਇਸਦੀ ਖੋਜ 'ਤੇ ਹੀ ਕੇਂਦਰਤ ਕੀਤਾ ਗਿਆ ਹੈ।

ਇਸ ਰੀਲ੍ਹ ਦੇ 'ਏ' ਪਾਸੇ ਨੂੰ "ਸੱਚ ਦੀ ਪਰਖ, ਮਿਥਿਆਵਿਧੀ ਤੇ ਵਿਗਿਆਨਕ ਵਿਧੀ ਅਤੇ ਵਿਗਿਆਨ ਦੇ ਪੰਜ ਨੁਕਤੇ" ਨਾਮਕ ਭਾਗਾਂ 'ਚ ਵੰਡਿਆ ਹੋਇਆ ਹੈ। ਕਿਸੇ ਵੀ ਘਟਨਾ ਨੂੰ ਪਰਖ ਕੇ ਮੰਨਣਾ ਤਰਕਸ਼ੀਲ ਸੁਸਾਇਟੀ ਦਾ ਪ੍ਰਮੁੱਖ ਨਾਅਰਾ ਹੈ। ਇੱਥੋਂ ਗੱਲ ਸ਼ੁਰੂ ਕਰਕੇ ਵਕਤਾ ਨੇ ਤਰਕ ਦੀ ਵਿਆਖਿਆ ਬੜੇ ਸੁਚੱਜੇ ਢੰਗ ਨਾਲ ਕੀਤੀ ਹੈ। ਵਾਰਤਾਲਾਪ ਵਿਚ ਤਰਕ ਨੂੰ ਗਿਆਨ ਦੀ ਸ਼ੁੱਧੀ ਅਤੇ ਸਮਾਜ ਕਲਿਆਣ ਦਾ ਧੁਰਾ ਆਖਿਆ ਗਿਆ ਹੈ। ਇਸ ਤੋਂ ਬਾਅਦ ਘਟਨਾਵਾਂ ਨੂੰ ਸਮਝਣ ਦੀਆਂ ਦੋ ਵਿਧੀਆਂ ਦੀ ਚਰਚਾ ਕੀਤੀ ਗਈ ਹੈ। ਇਕ ਮਿਥਿਆ ਵਿਧੀ ਜੋ ਅੰਧਵਿਸ਼ਵਾਸ਼ੀ ਤੇ ਲਾਈਲੱਗ ਲੋਕਾਂ ਦੁਆਰਾ ਵਰਤੀ ਜਾਂਦੀ ਹੈ। ਦੂਸਰੀ ਵਿਗਿਆਨਕ ਵਿਧੀ ਜਿਸ ਨਾਲ ਪੜਤਾਲ ਕਰਨ ਤੇ ਸੱਚ ਸਾਹਮਣੇ ਆਉਂਦਾ ਹੈ। ਜੋ ਲੋਕ ਸਥਾਪਿਤ ਧਾਰਨਾਵਾਂ ਦੇ ਉਲਟ ਵਿਚਾਰਾਂ ਦੇ ਧਾਰਨੀ ਹੁੰਦੇ ਹਨ ਉਹਨਾਂ ਨੂੰ ਕੁਰਾਹੀਏ ਆਖਿਆ ਜਾਂਦਾ ਹੈ ਪਰ ਸਮੇਂ ਦੇ ਵਹਾਅ ਦੇ ਨਾਲ ਉਹਨਾਂ ਦੇ ਵਿਚਾਰ ਸੱਚੇ ਸਿੱਧ ਹੋ ਜਾਣ 'ਤੇ ਉਹ ਰਹਿਬਰ ਮੰਨ ਲਏ ਜਾਂਦੇ ਹਨ। ਅੰਧਵਿਸ਼ਵਾਸ਼ ਨੂੰ ਭਾਰਤ ਦੀ ਇਕ ਹਜ਼ਾਰ ਸਾਲ ਦੀ ਗੁਲਾਮੀ ਦਾ ਜ਼ਿੰਮੇਵਾਰ ਗਰਦਾਨਦਿਆਂ ਵਕਤਾ ਨੇ ਮਹਿਮੂਦ ਗਜ਼ਨਵੀ ਦੇ ਅਣਗਿਣਤ ਭਾਰਤ ਹਮਲਿਆਂ ਦਾ ਜ਼ਿਕਰ ਕੀਤਾ ਹੈ ਤੇ ਆਪਣੀ ਗੱਲ ਨੂੰ ਬੜੇ ਸੁੰਦਰ ਢੰਗ ਨਾਲ ਸਿੱਧ ਕੀਤਾ ਹੈ। ਇਸ ਦੌਰਾਨ ਉਹ ਵੱਖ ਵੱਖ ਘਟਨਾਵਾਂ ਬਾਰੇ ਦੱਸਦਿਆਂ ਸੱਚ ਦੀ ਪਹਿਚਾਣ ਤੇ ਇਸਦੀ ਸਥਾਪਤੀ ਵੱਲ ਨੂੰ ਵਧਦਾ ਹੈ। ਭਾਰਤੀਆਂ ਦੇ ਅੰਨ੍ਹੇ ਧਾਰਮਿਕ ਵਿਸ਼ਵਾਸ਼ ਨੇ ਬਦੇਸ਼ੀ ਹਮਲਾਵਰਾਂ ਤੇ ਲੁਟੇਰਿਆਂ ਨੂੰ ਭਾਰਤ ਦੀ ਲੁੱਟ ਕਰਨ ਲਈ ਪ੍ਰੇਰਿਆ ਹੈ ਕਿਉਂਕਿ ਉਹਨਾਂ ਨੇ ਕਦੇ ਵੀ ਲੁੱਟ ਦਾ ਵਿਰੋਧ ਨਹੀਂ ਕੀਤਾ। ਉਹਨਾਂ ਨੂੰ ਝੂਠਾ ਯਕੀਨ ਸੀ ਕਿ ਮੰਦਰ ਆਦਿ ਨੂੰ ਲੁੱਟਣ ਵਾਲੇ ਅੰਨੇ ਹੋ ਜਾਣਗੇ। ਇਸੇ ਨੁਕਤੇ 'ਤੇ ਬੋਲਦਿਆਂ ਵਕਤਾ ਨੇ ਅਤੀਤ ਵਿਚ ਪ੍ਰੋਹਿਤ ਵਰਗ ਦੁਆਰਾ ਕੀਤੀ ਲੁੱਟ ਦਾ ਕਾਰਨ ਵੀ ਅੰਧ-ਵਿਸ਼ਵਾਸ਼ ਨੂੰ ਹੀ ਕਿਹਾ ਹੈ ਕਿਉਂਕਿ ਆਮ ਲੋਕ ਇਸ ਵਰਗ ਦੇ ਸਰਾਪ ਤੋਂ ਡਰਦੇ ਸਨ।

ਕੈਸਿਟ ਦੇ 'ਬੀ' ਪਾਸੇ ਦੇ ਵੀ ਤਿੰਨ ਭਾਗ ਬਣਾਏ ਗਏ ਹਨ ਜਿਨ੍ਹਾਂ ਦੇ ਨਾਮ ਹਨ-ਵਿਗਿਆਨ ਮਨੁੱਖ ਦੀ ਸੇਵਾ ਵਿਚ, ਦੁੱਖ ਦੀਆਂ ਕਿਸਮਾਂ ਤੇ ਵਿਗਿਆਨ, ਤਰਕ ਤੇ ਤਰਕਸ਼ੀਲਤਾ। ਮਿਥਿਆ ਫਿਲਾਸਫੀ ਨੂੰ ਮੰਨਣ ਵਾਲਿਆਂ ਨੇ ਇਤਿਹਾਸ ਨੂੰ ਹੁਣ ਤੱਕ ਅਗਿਆਨਤਾ, ਭੁੱਖ-ਮਰੀ, ਧਾਰਮਿਕ ਜਨੂੰਨ ਤੇ ਮਜ਼੍ਹਬੀ ਦੰਗੇ ਹੀ ਦਿੱਤੇ ਹਨ। ਇਸਤੋਂ ਉਲਟ ਵਿਗਿਆਨ ਨੇ ਘਾਤਕ ਬੀਮਾਰੀਆਂ ਦੇ ਹੱਲ ਦੱਸੇ ਹਨ! ਦੁਨੀਆਂ ਵਿਚ ਕੋਈ ਵੀ ਖੋਜ ਅਜਿਹੀ ਨਹੀਂ ਮਿਲਦੀ ਜਿਸਨੂੰ ਅਧਿਆਤਮਵਾਦੀਆਂ ਜਾਂ ਮਿਥਕਾਂ ਨੇ ਖੋਜਿਆ ਹੋਵੇ। ਮਿਥਿਆਵਾਦੀ ਸਰਕਾਰਾਂ ਸੰਸਾਰ ਦੇ ਵਿਕਸਤ ਦੇਸ਼ਾਂ ਦੇ ਮੁਕਾਬਲੇ ਬਹੁਤ ਪਿੱਛੇ ਹਨ। ਦੁੱਖ ਦੀਆਂ ਕਿਸਮਾਂ ਬਾਰੇ ਵੀ ਜਾਣਕਾਰੀ ਦਿੱਤੀ ਗਈ ਹੈ ਤੇ ਤਮਾਮ ਦੁੱਖਾਂ ਨੂੰ ਘਟਾਉਣ ਜਾਂ ਖਤਮ ਕਰਨ ਵਿਚ ਨਿਭਾਈ ਵਿਗਿਆਨ ਦੀ ਉੱਤਮ ਭੂਮਿਕਾ ਦਾ ਵਰਨਣ ਹੈ। ਮਿਸਾਲ ਦੇ ਤੌਰ 'ਤੇ ਡੈਮਾਂ ਦੀ ਉਸਾਰੀ ਕਾਰਨ ਹੜ੍ਹ ਰੁਕ ਗਏ ਤੇ ਇਕੱਤਰ ਕੀਤਾ ਪਾਣੀ ਸੋਕੇ ਦੇ ਦਿਨਾਂ 'ਚ ਕੰਮ ਆਉਣ ਲੱਗਾ। ਇਸ ਤਰ੍ਹਾਂ ਹੜ੍ਹ ਤੇ ਸੋਕੇ ਦੇ ਡਰ ਨੂੰ ਘਟਾਉਂਦਿਆਂ ਵਿਗਿਆਨ ਨੇ 'ਦਰਿਆਵਾਂ ਦੇ ਵਹਿਣ' ਮੋੜ ਦਿੱਤੇ ਹਨ ਤੇ ਕੁਦਰਤੀ ਦੁੱਖਾਂ ਨੂੰ ਘੱਟ ਕੀਤਾ ਹੈ।

ਵਕਤਾ ਮੁਤਾਬਿਕ ਤਰਕ-ਸ਼ਾਸਤਰ 2500 ਸਾਲ ਪੁਰਾਣਾ ਹੈ ਤੇ ਤਰਕਸ਼ੀਲਤਾ ਹਮੇਸ਼ਾ ਤੋਂ ਮੌਜੂਦ ਹੈ। ਇੱਥੇ ਬਾਬੇ ਨਾਨਕ ਦੁਆਰਾ ਪੱਛਮ ਦਿਸ਼ਾ ਨੂੰ ਪਾਣੀ ਸੁੱਟਣ ਦੀ ਘਟਨਾ ਸੁਣਾਉਣਾ ਬੜਾ ਢੁੱਕਵਾਂ ਹੈ ਜਿਸ ਵਿਚ ਉਨ੍ਹਾਂ ਨੇ ਪਿਤਰਾਂ ਨੂੰ ਪਾਣੀ ਦੇ ਰਹੇ ਬ੍ਰਾਹਮਣਾਂ ਨੂੰ ਲਾਜਵਾਬ ਕੀਤਾ ਸੀ। ਕੁੱਲ੍ਹ ਮਿਲਾਕੇ ਸਾਰਾ ਸੰਵਾਦ ਤਰਕਸ਼ੀਲ ਲੋਕਾਂ ਦੀ ਬੁੱਧੀ ਨੂੰ ਤੇਜ਼ ਕਰਨ ਤੇ ਉਨ੍ਹਾਂ ਦੀ ਗੱਲਬਾਤ ਨੂੰ ਵਧੇਰੇ ਦਲੀਲਬਾਜ਼ੀ ਵਾਲੀ ਬਣਾਉਣ ਵਿਚ ਕਾਰਗਰ ਸਾਬਤ ਹੁੰਦਾ ਹੈ। ਰੈਪਰ ਨੂੰ ਡੀਜ਼ਾਈਨ ਕਰਦਿਆਂ ਗੁਰਮੀਤ ਸਿੰਘ ਨੇ ਇਸਨੂੰ ਵਧੇਰੇ ਖਿੱਚ-ਭਰਪੂਰ ਬਣਾਉਣ ਵਿਚ ਸਫਲਤਾ ਪ੍ਰਾਪਤ ਕੀਤੀ ਹੈ। ਵਕਤਾ ਦੇ ਬੋਲਣ ਦੀ ਸ਼ੈਲੀ ਤੇ ਉਤੇਜਕ ਪ੍ਰਸ਼ਨਾਂ ਤੋਂ ਪਰ੍ਹੇ ਸਹਿਜ ਬੋਧ ਵਾਲੀ ਹੈ ਜਿਸਨੂੰ ਸੁਣਨਾ ਨਾ-ਕੇਵਲ ਸ਼ਾਂਤ ਮਾਹੌਲ ਸਿਰਜਦਾ ਹੈ ਬਲਕਿ ਸਹਿਜਤਾ ਨਾਲ ਕਹੀਆਂ ਗੱਲਾਂ ਅਸਾਨੀ ਨਾਲ ਸਰੋਤੇ ਦੇ ਗਿਆਨ ਦਾ ਹਿੱਸਾ ਬਣ ਜਾਂਦੀਆਂ ਹਨ। ਇਹ ਇਕਾਈ ਕੋਟਕਪੂਰਾ-ਬਰਗਾੜੀ ਵੱਲੋਂ ਗੁਰਜਿੰਦਰ ਸਿੰਘ ਦੇ ਉਦਮ ਨਾਲ ਜਾਰੀ ਕੀਤੀ ਗਈ ਹੈ।

**-ਰਾਜਿੰਦਰਜੀਤ ਕੋਟਕਪੂਰਾ।**



*ਦੂਸਰੇ ਸੂਬਿਆਂ ਤੋਂ:*

## ਵਿਧਵਾਵਾਂ ਦੇ ਵਿਆਹ

**ਭਾਈ ਨਿਰੰਜਣ ਸਿੰਘ ਮਾਨ ਮਨੀਕਰਣ, ਹਿਮਾਚਲ ਪ੍ਰਦੇਸ਼**

ਇਤਿਹਾਸ ਦਸਦਾ ਹੈ ਕਿ ਸਾਡੇ ਰੂੜ੍ਹੀਵਾਦੀ ਭਾਰਤੀ ਸਮਾਜ ਵਿਚ ਸਦੀਆਂ ਤੋਂ ਹੀ ਬਾਲ-ਵਿਧਵਾ ਔਰਤਾਂ ਦੀ ਹਾਲਤ ਤਰਸਯੋਗ ਰਹੀ ਹੈ। ਉਸ ਬੇਕਸੂਰ ਨੂੰ ਦੁਬਾਰਾ ਵਿਆਹ ਕਰਵਾਉਣ ਦੇ ਲਈ ਸਮਾਜ ਦੇ ਰਸਮੋ-ਰਿਵਾਜ ਇਜਾਜਤ ਨਹੀਂ ਸੀ ਦਿੰਦੇ ਸਗੋਂ ਇਸ ਅਤਿਅੰਤ ਭੈੜੀ ਸਮਾਜਿਕ ਬੁਰਾਈ ਦੇ ਨਾਲ ਨਾਲ ਮਰ ਗਏ ਪਤੀ ਦੇ ਨਾਲ ਔਰਤ ਦੇ ਜਿਉਂਦੇ ਜੀਅ ਸਤੀ ਹੋਣ ਦੀ ਨਿੰਦਣਯੋਗ ਰਸਮ ਵੀ ਸ਼ੁਰੂ ਹੋ ਗਈ ਸੀ। ਇਹ ਦੋਵੇਂ ਰਸਮਾਂ ਹੀ ਔਰਤ ਜਾਤੀ ਲਈ ਨਰਕ ਬਣੀਆਂ ਹੋਈਆਂ ਹਨ। ਹਾਲਾਂ ਕਿ 18-19 ਵੀਂ ਸਦੀ 'ਚ ਬਾਲ-ਵਿਆਹ ਤੇ ਸਤੀ ਪ੍ਰਥਾ ਦੀਆਂ ਪੁਰਾਤਨ ਰਿਵਾਇਤਾਂ ਦੇ ਖਿਲਾਫ ਕਈ ਆਵਾਜ਼ਾਂ ਵੀ ਉੱਠੀਆਂ। ਸਮੇਂ ਦੇ ਫੇਰ ਨਾਲ ਕਈ ਥਾਵਾਂ ਉੱਤੇ ਘੱਟ-ਵੱਧ ਤਬਦੀਲੀ ਵੀ ਆਈ ਪਰ ਭਾਰਤ ਦੇ ਕਈ ਪਛੜੇ ਅੰਧਵਿਸ਼ਵਾਸ਼ੀ ਅਤੇ ਪੁਰਾਤਨ ਰੂੜ੍ਹੀਵਾਦੀ ਵਿਚਾਰਾਂ ਨਾਲ ਜਕੜੇ ਖਿੱਤਿਆਂ 'ਚ ਇਹ ਕਿਸੇ ਨਾ ਕਿਸੇ ਰੂਪ 'ਚ ਜਾਰੀ ਰਹੀ। ਪਰ ਇਸ ਵਿਰੁੱਧ ਸਕਾਰਾਤਮਿਕ ਕਾਰਵਾਈਆਂ ਵੀ ਧਿਆਨ ਖਿਚਦੀਆਂ ਰਹੀਆਂ।

ਹੁਣ ਮੱਧ ਪ੍ਰਦੇਸ਼ ਦੇ ਜ਼ਿਲਾ ਵਿਦਿਸ਼ਾ ਦੇ ਪਿੰਡ ਗੁਲੰਰਖੇੜੀ ਦੇ ਸਰਪੰਚ ਸ੍ਰੀ ਰਾਮਕਰਣ ਚੌਕਸੇ ਤੇ ਉਸਦੇ ਮਿਤਰ ਪੰਚ ਅਸਰਫ ਅਲੀ ਨੇ ਆਪਣੇ ਹਮਖਿਆਲ ਸਾਥੀਆਂ ਦੀ ਮਦਦ ਨਾਲ 22 ਬਾਲ-ਵਿਧਵਾਵਾਂ ਦਾ ਸਮੂਹਿਕ-ਪੁਨਰ ਵਿਆਹ ਸਮਾਗਮ ਕਰਕੇ ਉਸ ਅਨੋਖੇ ਇਲਾਕੇ 'ਚ ਇਕ ਅਚੰਭਿਤ ਅਤੇ ਹੈਰਾਨੀਜਨਕ ਉਦਾਹਰਣ ਪੇਸ਼ ਕਰਕੇ ਪੂਰੇ ਦੇਸ਼ ਭਰ ਨੂੰ ਹੈਰਾਨ ਰਕਰ ਦਿੱਤਾ ਹੈ। ਮੱਧਪ੍ਰਦੇਸ਼ ਦੇ ਇਸ ਅਤਿਅੰਤ ਪਛੜੇ ਹੋਏ ਪੇਂਡੂ ਖੇਤਰ ਦੇ ਇਕ ਗਰੀਬ ਤੇ ਦਲਿਤ ਫਿਰਕੇ ਲਈ ਇਸ ਤਰ੍ਹਾਂ ਦੇ ਵਿਧਵਾ ਵਿਆਹਾਂ ਦਾ ਹੋਣਾ ਬੜੀ ਹੀ ਅਣਹੋਣੀ ਜਿਹੀ ਗੱਲ ਹੈ ਜੋ ਕਿ ਪੁਰਾਤਨ ਰੂੜ੍ਹੀਵਾਦੀ ਸਮਾਜਿਕ ਬੁਰਾਈਆਂ ਦੀ ਗਰਦਨ ਨੂੰ ਹੱਥ ਪਾਉਣ ਤੇ ਅਖੌਤੀ ਸਮਾਜੀ-ਧਾਰਮਿਕ ਚੌਧਰੀਆਂ ਨੂੰ ਚੈਲੰਜ ਕਰਨ ਵਾਲੀ ਗੱਲ ਹੈ ਅਤੇ ਅੰਧਵਿਸ਼ਵਾਸ਼, ਵਹਿਮਾਂ ਭਰਮਾਂ 'ਚ ਫਸੇ ਕੱਟੜ ਰੂੜ੍ਹੀਵਾਦੀ ਲੋਕਾਂ ਲਈ ਇਕ ਚੁਣੌਤੀ। ਇਹ ਇਕ ਦਲੇਰੀ ਭਰਿਆ ਕਦਮ ਸੀ। ਸਮਾਜੀ ਤੌਰ 'ਤੇ ਚੇਤੰਨ ਸਰਪੰਚ ਰਾਮਕਰਣ ਚੌਕਸੇ ਤੇ ਮੈਂਬਰ ਪੰਚਾਇਤ ਅਸਰਫ ਅਲੀ ਨੂੰ ਆਪਣੇ ਇਲਾਕੇ ਦੀਆਂ ਉਹਨਾਂ ਵਿਧਵਾ ਔਰਤਾਂ ਉਪਰ ਵੀ ਤਰਸ ਆਇਆ ਜਿਹੜੀਆਂ ਕਿ ਛੋਟੀ ਉਮਰ 'ਚ ਹੀ ਵਿਧਵਾ ਹੋ ਚੁਕੀਆਂ ਸਨ। ਦੋਵਾਂ ਮਿੱਤਰਾਂ ਨੇ ਇਹਨਾਂ ਬਾਲ-ਵਿਧਵਾਵਾਂ ਦੇ ਪੁਨਰ-ਵਿਆਹ ਕਰਵਾਉਣ ਦਾ ਬੀੜਾ ਚੁੱਕਿਆ। ਉਹਨਾਂ ਨੇ ਸਮਾਜ ਦੇ ਵੱਖ ਵੱਖ ਵਰਗਾਂ ਦੇ ਸਮਝਦਾਰ ਲੋਕਾਂ ਨਾਲ ਗੱਲਬਾਤ ਕੀਤੀ। ਅਖਬਾਰਾਂ 'ਚ ਇਸ਼ਤਿਹਾਰ ਦਿੱਤੇ। ਉਹਨਾਂ ਦੇ ਕਦਮਾਂ ਨੂੰ ਉਤਸ਼ਾਹਜਨਕ ਹੁੰਗਾਰਾ ਮਿਲਿਆ। ਵਿਧਵਾਵਾਂ ਨਾਲ ਵਿਆਹ ਕਰਵਾਉਣ ਦੇ ਚਾਹਵਾਨ ਅਗਾਂਹਵਧੂ ਨੌਜਵਾਨਾਂ ਦੇ ਸੁਨੇਹੇ ਮਿਲੇ। ਜਿਹਨਾਂ ਵਿਚ ਬਾਹਰਲੇ ਮੁਲਕਾਂ ਵਿਚ ਕਮਾਈ ਕਰਨ ਗਏ ਨੌਜਵਾਨ ਵੀ ਸ਼ਾਮਲ ਸਨ। ਐਨਾ ਹੀ ਨਹੀਂ, ਇਹਨਾਂ ਵਿਧਵਾਵਾਂ ਦੇ ਵਿਆਹਾਂ 'ਚ ਜਾਤੀ ਅਤੇ ਧਰਮ ਦੇ ਬੰਧਨ ਵੀ ਟੁੱਟੇ। ਇਕ ਰਾਜਪੂਤ ਲੜਕੇ ਨੇ ਇਕ ਦਲਿਤ ਬਾਲ-ਵਿਧਵਾ ਨਾਲ ਸ਼ਾਦੀ ਕੀਤੀ। ਇਕ ਹਿੰਦੂ ਗੱਭਰੂ ਨੇ ਇਕ ਮੁਸਲਿਮ ਧਰਮੀ ਵਿਧਵਾ ਨਾਲ।

ਸਮਾਜ ਨੂੰ ਸਰਪੰਚ ਰਾਮਕਰਣ ਅਤੇ ਪੰਚ ਅਸਰਫ ਅਲੀ ਅਤੇ ਵਿਆਹੇ ਜੋੜਿਆਂ ਦਾ ਜਨਤਕ ਸਨਮਾਨ ਕਰਨਾ ਚਾਹੀਦਾ ਹੈ ਅਤੇ ਮੀਡੀਏ ਨੂੰ ਪ੍ਰਚਾਰ। ਜਿਹਨਾਂ ਦੇ ਸਿਰੜੀ ਯਤਨਾਂ ਨਾਲ ਇਹਨਾਂ ਲੜਕੀਆਂ ਦੀ ਨਰਕ-ਭਰੀ ਜ਼ਿੰਦਗੀ 'ਚ ਖੇੜੇ ਆਏ। ਪੀੜਤ ਮਾਪਿਆਂ ਨੂੰ ਵੀ ਰਾਹਤ ਮਿਲੀ। ਉਹਨਾਂ ਸਭ ਦੀ ਬੱਲੇ ਬੱਲੇ ਕਰਨ ਬਣਦੀ ਹੈ। ਇਹ ਇਸ ਕਰਕੇ ਵੀ ਜ਼ਰੂਰੀ ਹੈ ਕਿ ਇਸ ਨਾਲ ਸਮਾਜ ਦੀਆਂ ਪਿਛਾਂਹਖਿੱਚੂ ਕਦਰਾਂ-ਕੀਮਤਾਂ ਨੂੰ ਚੁਣੌਤੀ ਦਿੱਤੀ ਗਈ ਹੈ ਅਤੇ ਉਹਨਾਂ ਦੀ ਟੁੱਟ-ਭੱਜ ਵੀ ਹੋਈ ਜੋ ਕਿ ਇਕ ਸ਼ੁਭ ਸ਼ਗਨ ਹੈ। ਸਾਨੂੰ ਸਾਰਿਆਂ ਨੂੰ ਉਹਨਾਂ ਤੋਂ ਨਸੀਹਤ ਲੈਣੀ ਬਣਦੀ ਹੈ।

# ਸਿਹਤ ਨਾਲ ਖਿਲਵਾੜ: ਸਾਡੇ ਅੰਧਵਿਸ਼ਵਾਸ਼

ਡਾ. ਹਜ਼ਾਰਾ ਸਿੰਘ

ਅੱਜ ਕੱਲ ਵੀ ਬਿਮਾਰੀਆਂ ਅਤੇ ਸਰੀਰਕ ਵਿਕਾਰਾਂ ਨੂੰ ਪ੍ਰਮਾਤਮਾ ਦੀ ਕਰੋਪੀ, ਪਿਛਲੇ ਜਨਮਾਂ ਦਾ ਪਾਪ ਜਾਂ ਭੂਤ ਪ੍ਰੇਤ ਦੀ ਛਾਇਆ ਮੰਨਿਆ ਜਾਂਦਾ ਹੈ ਅਤੇ ਉਨ੍ਹਾਂ ਦੇ ਦੂਤ ਬਣੇ ਚੇਲਿਆਂ ਜਾਂ ਕਥਿਤ ਸਿਆਣਿਆਂ ਨੂੰ ਇੰਨਾਂ ਸਮੱਸਿਆਵਾਂ ਦੇ ਨਿਵਾਰਨ ਲਈ ਸਨਮਾਨਪੂਰਵਕ ਸੱਦਿਆ ਜਾਂਦਾ ਹੈ। ਇਸ ਦੁਰਲਭ ਮਾਨਵ ਸਰੀਰ ਨੂੰ ਖਿਲੌਣਾ ਬਣਾ ਕੇ ਇਹ ਨੀਮ-ਹਕੀਮ ਉਸ ਨਾਲ ਖਿਲਵਾੜ ਕਰਦੇ ਹਨ। ਅਲੱਗ ਅਲੱਗ ਤਰ੍ਹਾਂ ਦੇ ਅਵਿਗਿਆਨਕ ਅਤੇ ਕਰੂਰ ਢੰਗਾਂ ਨਾਲ ਇੰਨਾਂ ਦਾ 'ਇਲਾਜ' ਕਰਦੇ ਹਨ ਜਿਸ ਨਾਲ ਕਈ ਵਾਰ ਰੋਗੀ ਦੀ ਜਾਨ ਵੀ ਜਾ ਸਕਦੀ ਹੈ।

ਉਦਾਹਰਣ ਦੇ ਤੌਰ ਤੇ ਪੀਲੀਆ ਨੂੰ ਹੀ ਲਵੋ। ਇਹ ਰੋਗ ਅਕਸਰ ਖੂਨ ਵਿਚ ਬਿਲਰੂਬਿਨ ਨਾਮੀ ਪਦਾਰਥ ਦੀ ਅਧਿਕਤਾ ਤੋਂ ਉਤਪੰਨ ਹੁੰਦਾ ਹੈ। ਆਮ ਤੌਰ 'ਤੇ ਇਕ ਵਿਸ਼ੇਸ਼ ਮਾਤਰਾ ਵਿਚ ਇਹ ਲਾਲ ਰਕਤ ਕੋਸ਼ਿਕਾਵਾਂ ਵਿਚ ਮੌਜੂਦ ਹੁੰਦਾ ਹੈ ਪ੍ਰੰਤੂ ਕਿਸੇ ਕਾਰਨ, ਜਿਗਰ ਵਿਚ ਇਕ ਖਾਸ ਬੰਧ ਕਰਕੇ, ਇਹ ਰਕਤ ਕੋਸ਼ਿਕਾਵਾਂ ਸਮੇਂ ਤੋਂ ਪਹਿਲਾਂ ਜਾਂ ਜ਼ਰੂਰਤ ਤੋਂ ਜ਼ਿਆਦਾ ਮਾਤਰਾ ਵਿਚ ਨਸ਼ਟ ਹੋਣ ਲੱਗੇ ਤਾਂ ਬਿਲਰੂਬਿਨ ਇੰਨਾਂ ਤੋਂ ਬਾਹਰ ਨਿਕਲ ਕੇ ਖੂਨ ਵਿਚ ਘੁਲ ਜਾਂਦਾ ਹੈ ਅਤੇ ਇਹੀ ਵਧਿਆ ਹੋਇਆ ਬਿਲਰੂਬਿਨ ਪੀਲੀਆ ਨਾਮੀ ਰੋਗੀ ਹੁੰਦਾ ਹੈ।

ਮਨੁੱਖੀ ਜਿਗਰ ਦੀ ਵਿਸ਼ੇਸ਼ਤਾ ਇਹ ਹੈ ਕਿ ਇਸ ਦੀ ਨੁਕਸਾਨੀ ਗਈ ਕੋਸ਼ਿਕਾਵਾਂ ਦਾ ਪੁਨਰ-ਨਿਰਮਾਣ ਬਹੁਤ ਤੇਜ਼ੀ ਅਤੇ ਸੰਪੂਰਨਤਾ ਨਾਲ ਹੁੰਦਾ ਹੈ ਅਤੇ ਕੁੱਝ ਹੀ ਸਮੇਂ ਬਾਅਦ ਜਿਗਰ ਫਿਰ ਉਸੇ ਤਰ੍ਹਾਂ ਨਾਲ ਪੂਰੀ ਮੁਸਤੈਦੀ ਨਾਲ ਕੰਮ ਕਰ ਲੱਗ ਪੈਂਦਾ ਹੈ।

ਇਸੇ ਗੱਲ ਦਾ ਫਾਇਦਾ ਇਹ ਹਥੌਲਾ ਪਾਉਣ ਵਾਲੇ ਉਠਾਉਂਦੇ ਹਨ। ਅਕਸਰ ਉਹ ਜਾਣਦੇ ਹੁੰਦੇ ਹਨ ਕਿ ਇਕ ਨਿਸ਼ਚਿਤ ਸੀਮਾ ਤੋਂ ਬਾਅਦ ਪੀਲੀਆ ਤਾਂ ਠੀਕ ਹੋਣਾ ਹੀ ਹੈ ਇਸ ਲਈ ਉਸ ਸਮੇਂ ਸੀਮਾ ਤੱਕ ਆਪਣੇ ਹਥੌਲੇ ਦੀ ਕ੍ਰਿਆ ਜਾਰੀ ਰਖਦੇ ਹਨ। ਰੋਗ ਤਾਂ ਬਿਨਾਂ ਹਥੌਲੇ ਦੇ ਵੀ ਠੀਕ ਹੋਣਾ ਹੀ ਸੀ ਪ੍ਰੰਤੂ ਇਸ ਦਾ ਸਿਹਰਾ ਇਹ ਲੋਕ ਆਪਣੇ ਸਿਰ ਲੈ ਲੈਂਦੇ ਹਨ। ਪ੍ਰੰਤੂ ਇਹ ਸਿਰਫ ਵਾਇਰਲ ਪੀਲੀਆ ਵਿਚ ਹੀ ਹੁੰਦਾ ਹੈ ਪ੍ਰੰਤੂ ਜੇਕਰ ਪੀਲੀਆ ਕੈਂਸਰ ਜਾਂ ਹੋਰ ਜਟਿਲਤਾ ਕਾਰਨ ਜਾਂ ਫਿਰ ਹੈਪੇਟਾਇਟਸ-ਬੀ ਕਾਰਨ ਹੋਵੇ ਤਾਂ ਕੋਈ ਵੀ ਹਥੌਲਾ ਜਾਂ ਧਾਗਾ ਤਵੀਤ ਕੰਮ ਨਹੀਂ ਕਰਦਾ ਹੈ।

ਠੀਕ ਇਹੋ ਜਿਹਾ ਹੀ ਕੁੱਤੇ ਦੇ ਕੱਟਣ ਵੇਲੇ ਹੁੰਦਾ ਹੈ। ਇਹ ਮੰਨਿਆਂ ਕਿ ਹਲਕੇ ਹੋਏ ਆਵਾਰਾ ਕੁੱਤੇ ਦੇ ਕੱਟਣ ਵੇਲੇ ਸਾਵਧਾਨੀ ਬਹੁਤ ਜ਼ਰੂਰੀ ਹੈ ਪ੍ਰੰਤੂ ਕੁੱਤਾ ਅਗਰ ਤੁਹਾਡਾ ਜਾਣਿਆ ਪਛਾਣਿਆ ਹੈ ਜਾਂ ਪਾਲਤੂ ਹੈ ਫਿਰ ਜ਼ਿਆਦਾ ਘਬਰਾਉਣ ਦੀ ਕੋਈ ਜ਼ਰੂਰਤ ਨਹੀਂ ਹੈ। ਵੱਢੇ ਹੋਏ ਜ਼ਖਮ ਨੂੰ ਚੰਗੀ ਤਰ੍ਹਾਂ ਖੁੱਲੇ ਪਾਣੀ ਨਾਲ ਧੋ ਲਵੋ ਅਤੇ ਕੁੱਤੇ ਉਪਰ ਨਿਗਰਾਨੀ ਰੱਖੋ। ਜੇ ਹੋ ਸਕੇ ਤਾਂ ਕੁੱਤੇ ਨੂੰ ਬੰਨ ਲਵੋ। ਜੇਕਰ ਪੰਦਰਾਂ ਦਿਨਾਂ ਦੇ ਅੰਦਰ ਅੰਦਰ ਕੁੱਤਾ ਮਰ ਜਾਂਦਾ ਹੈ ਜਾਂ ਕਿਧਰੇ ਗਵਾਚ ਜਾਂਦਾ ਹੈ ਤਾਂ ਫਿਰ ਹਲਕਾਅ ਤੋਂ ਬਚਣ ਲਈ ਟੀਕੇ ਲਗਵਾਉਣੇ ਬਹੁਤ ਜ਼ਰੂਰੀ ਹਨ। ਇਹ ਗੱਲ ਹਮੇਸ਼ਾ ਯਾਦ ਰੱਖੋ ਰੇਬੀਜ਼ ਤੋਂ ਪੀੜਤ ਕੁੱਤੇ ਤੋਂ ਜੇ ਇਕ ਵਾਰੀ ਹਾਇਡਰੋਫੋਬੀਆ ਨਾਮੀ ਬਿਮਾਰੀ ਹੋ ਜਾਂਦੀ ਹੈ ਤਾਂ ਮੌਤ ਅਟੱਲ ਹੈ। ਇੱਥੇ ਕੋਈ ਵੀ ਕਿਸੇ ਵੀ ਕਿਸਮ ਦਾ ਹਥੌਲਾ, ਝਾੜ ਫੂਕ ਆਦਿ ਕੰਮ ਨਹੀਂ ਆਉਂਦਾ।

ਇਕ ਤਰ੍ਹਾਂ ਦੀ ਮਾਨਸਿਕ ਬਿਮਾਰੀ ਹਿਸਟੀਰੀਆ ਇਸ ਤਰ੍ਹਾਂ ਦੀ ਰੋਗਾਂ ਦੀ ਸ਼੍ਰੇਣੀ ਵਿਚ ਆਉਂਦਾ ਹੈ ਜਿਸ ਦੇ ਕਥਿਤ ਇਲਾਜ ਦੇ ਮਾਧਿਅਮ ਤੋਂ ਕਈ ਝਾੜ ਫੂਕ ਵਾਲੇ ਆਪਣੀ ਆਜੀਵਕਾ ਚਲਾ ਰਹੇ ਹਨ। ਇਸਤਰੀਆਂ ਵਿਚ ਜ਼ਿਆਦਾ ਮਿਲਣ ਵਾਲੇ ਇਸ ਮਾਨਸਿਕ ਰੋਗ ਦਾ ਕੋਈ ਨਿਸ਼ਚਿਤ ਕਾਰਨ ਜਾਂ ਪੱਕਾ ਇਲਾਜ ਹੁਣ ਤੱਕ ਨਹੀਂ ਲੱਭਿਆ ਜਾ ਸਕਿਆ। ਕਿਸੇ ਵੀ ਤਰ੍ਹਾਂ ਦੇ ਮਾਨਸਿਕ ਉਤਰਾਅ-ਚੜ੍ਹਾਅ ਦੇ ਕਾਰਨ ਇਹ ਜਾਗ੍ਰਿਤ ਹੋ ਉਠਦਾ ਹੈ ਅਤੇ ਮਰੀਜ਼ ਦਹਿਸ਼ਤ ਅਤੇ ਪਾਗਲਪਨ ਦਾ ਇਹੋ ਜਿਹਾ ਨਜ਼ਾਰਾ ਪੇਸ਼ ਕਰਦਾ ਹੈ ਕਿ ਉਸ ਦੇ ਪ੍ਰਾਣ ਨਿਕਲ ਜਾਣਗੇ ਜਾਂ ਉਹ ਕਿਸੇ ਦੀ ਜਾਨ ਲੈ ਲਵੇਗਾ। ਇਹੋ ਜਿਹੇ ਵੇਲੇ ਮਰੀਜ਼ ਦੇ ਰਿਸ਼ਤੇਦਾਰ ਡਾਕਟਰ ਨੂੰ ਬੁਲਾਉਣ ਤੋਂ ਪਹਿਲਾਂ ਕਥਿਤ ਬਾਬੇ ਜਾਂ ਸਿਆਣੇ ਨੂੰ ਬੁਲਾਉਂਦੇ ਹਨ। ਇਹੋ ਜਿਹਾ ਦੌਰਾ ਅਕਸਰ ਦੋ ਚਾਰ ਘੰਟੇ ਰਹਿੰਦਾ ਹੈ ਅਤੇ ਸਿਆਣੇ ਜਾਂ ਬਾਬੇ ਦੇ ਆਉਣ ਤੋਂ ਕੁੱਝ ਦੇਰ ਬਾਅਦ ਮਰੀਜ਼ ਆਪਣੇ ਆਪ ਠੀਕ ਹੋ ਜਾਂਦਾ ਹੈ ਪ੍ਰੰਤੂ ਦੇਖਣ ਵਾਲੇ ਉਸ ਸਿਆਣੇ ਦੀ 'ਗੈਬੀ ਸ਼ਕਤੀ' ਤੋਂ ਪ੍ਰਭਾਵਿਤ ਹੋ ਜਾਂਦੇ ਹਨ। ਜੇਕਰ ਕਿਸੇ ਮਰੀਜ਼ ਵਿਚ ਇਹ ਦੌਰਾ ਅੱਠ ਦਸ ਘੰਟੇ ਤੱਕ ਬਣਿਆ ਰਹੇ ਤਾਂ ਇਹ ਬਾਬਾ ਰੋਗਨੀ ਦੇ ਸਿਰ ਉਪਰ ਕਿਸੇ ਵੱਡੇ 'ਜਿੰਨ' ਦਾ ਛਾਇਆ ਕਹਿ ਕੇ ਪੱਤਰੇ ਵਾਚ ਜਾਂਦਾ ਹੈ ਅਤੇ ਆਪਣੇ 'ਗੁਰੂ' ਦਾ ਪਤਾ ਦੱਸ ਜਾਂਦਾ ਹੈ।

ਹਿਸਟੀਰੀਆ ਦੇ ਰੋਗੀ ਦੀ ਮਾਨਸਿਕ ਪ੍ਰੇਸ਼ਾਨੀ ਨੂੰ ਪਹਿਚਾਣ ਕੇ ਉਸ ਦਾ ਇਲਾਜ ਹੀ ਇਹੋ ਜਿਹੇ ਦੌਰਿਆਂ ਨੂੰ ਰੋਕ ਸਕਦਾ ਹੈ।

ਮਿਰਗੀ ਦਾ ਕਿੱਸਾ ਵੀ ਇਸ ਤੋਂ ਜੁਦਾ ਨਹੀਂ ਕਿਉਂਕਿ ਇਹ ਬਿਮਾਰੀ ਛੋਟੀ ਉਮਰ ਤੋਂ ਵੀ ਸ਼ੁਰੂ ਹੋ ਸਕਦੀ ਹੈ। ਬੱਚੇ ਦੇ ਮਾਂ ਬਾਪ ਜ਼ਿਆਦਾ ਚਿੰਤਤ ਰਹਿੰਦੇ ਹਨ ਕਿਉਂਕਿ ਇਸਦੇ ਇਲਾਜ ਲਈ ਕਈ ਸਾਲ ਤੱਕ ਲਗਾਤਾਰ ਦਵਾਈ ਖਾਣੀ ਪੈਂਦੀ ਹੈ ਅਤੇ ਮਰੀਜ਼

..ਬਾਕੀ ਸਫਾ 36 'ਤੇ



# ਲਾਈਫ ਮੈਂਬਰਸ਼ਿੱਪ

738. ਬਰਿੰਦਰ ਬਿੰਦੀ, ਯੂਕੋ ਬੈਂਕ,
ਪਿੰਡ ਤੇ ਡਾਕ. ਘੁਡਾਣੀ ਕਲਾਂ,
ਜ਼ਿਲਾ ਲੁਧਿਆਣਾ-141419

739. AVANTI PIZZA SERVICE
FENITZER PLATZ 4
90489-NUERNBERG
GERMANY

740. ਦੀ ਮੁਠੱਡਾ ਖੁਰਦ ਕੋਆਪਰੇਟਿਵ ਐਗਰੀਕਲਚਰ
ਮਲਟੀ-ਪਰਪਜ਼ ਸੁਸਾਇਟੀ,
ਪਿੰਡ ਤੇ ਡਾਕ. ਮੁਠੱਡਾ ਖੁਰਦ, ਜ਼ਿਲਾ ਲੁਧਿਆਣਾ।

741. ਰਣਜੀਤ ਸਿੰਘ ਪੁੱਤਰ ਕਰਤਾਰ ਸਿੰਘ,
ਪਿੰਡ ਤੇ ਡਾਕ. ਝਨੇਰ, ਜ਼ਿਲਾ ਸੰਗਰੂਰ-148020

742. ਬੁੱਧਪਾਲ ਸਿੰਘ ਪੁੱਤਰ ਗੁਰਦੇਵ ਸਿੰਘ ਨੰਬਰਦਾਰ,
ਪਿੰਡ ਤੇ ਡਾਕ. ਝਨੇਰ, ਜ਼ਿਲਾ ਸੰਗਰੂਰ-148020

743. ਜੁਗਰਾਜ ਸਿੰਘ ਪੁੱਤਰ ਹੁਸ਼ਿਆਰ ਸਿੰਘ,
ਪਿੰਡ ਤੇ ਡਾਕ.ਝਨੇਰ, ਜ਼ਿਲਾ ਸੰਗਰੂਰ-148020

744. ਸਵਰਨ ਸਿੰਘ ਪੁੱਤਰ ਭਾਗ ਸਿੰਘ,
ਪਿੰਡ ਤੇ ਡਾਕ.ਝਨੇਰ, ਜ਼ਿਲਾ ਸੰਗਰੂਰ-148020

745. ਬਲਦੇਵ ਸਿੰਘ ਪੁੱਤਰ ਹਰਨੇਕ ਸਿੰਘ,
ਪਿੰਡ ਤੇ ਡਾਕ.ਝਨੇਰ, ਜ਼ਿਲਾ ਸੰਗਰੂਰ-148020

746. ਹਰਦੇਵ ਸਿੰਘ ਪੁੱਤਰ ਸੁਰਜਨ ਸਿੰਘ,
ਪਿੰਡ ਤੇ ਡਾਕ. ਰਛੀਨ, ਜ਼ਿਲਾ ਲੁਧਿਆਣਾ।

747. ਗੁਰਦਿਆਲ ਸਿੰਘ ਪੁੱਤਰ ਮੱਘਰ ਸਿੰਘ,
ਪਿੰਡ ਰੋਸੀਆਣਾ, ਡਾਕ.ਸਹਾਰਨਮਾਜਰਾ,
ਜ਼ਿਲਾ ਲੁਧਿਆਣਾ।

748. ਹਰਬਿੰਦਰ ਸਿੰਘ ਪੁੱਤਰ ਸੰਤ ਸਿੰਘ,
ਪਿੰਡ ਤੇ ਡਾਕ.ਜੰਡਾਲੀ ਖੁਰਦ,ਜ਼ਿਲਾ ਸੰਗਰੂਰ-148021

749. ਮਾਸਟਰ ਜਰਨੈਲ ਸਿੰਘ ਪੁੱਤਰ ਸ੍ਰੀ ਆਤਮਾ ਸਿੰਘ,
ਪਿੰਡ ਤੇ ਡਾਕ.ਜੰਡਾਲੀ ਕਲਾਂ, ਜ਼ਿਲਾ ਸੰਗਰੂਰ।

750. ਜਗਤਾਰ ਸਿੰਘ ਫੁੱਲਾਂਵਾਲਾ,
ਪਿੰਡ ਕਲਸੀਆ, ਡਾਕ. ਸੰਦੌੜ,
ਜ਼ਿਲਾ ਲੁਧਿਆਣਾ-148020

751. ਰਾਵਿੰਦਰਜੀਤ ਸਿੰਘ ਰਟੋਲ ਫਾਰਮ ਹਾਊਸ,
ਵਾਰਡ ਨੰ. 11, ਬਰਨਾਲਾ ਰੇਲਵੇ ਲਾਈਨ,
ਪਿੰਡ ਤੇ ਡਾਕ. ਧੂਰੀ-148024

752. ਗੁਰਸੇਵਕ ਸਿੰਘ ਮਿੱਠੂ,
ਮਾਰਫਤ ਖਾਲਸਾ ਗੈਸ ਏਜੰਸੀ,
ਪਿੰਡ ਤੇ ਡਾਕ.ਖੇੜੀ ਜੱਟਾਂ (ਧੂਰੀ ਰੋਡ)ਜ਼ਿਲਾ ਸੰਗਰੂਰ

753. ਸ਼ਿੰਗਾਰਾ ਸਿੰਘ, ਐਲ.ਆਈ.ਸੀ.,
ਪਿੰਡ ਦੀਦਾਰਗੜ੍ਹ, ਡਾਕ. ਸ਼ੇਰਪੁਰ, ਜ਼ਿਲਾ ਸੰਗਰੂਰ।

754. ਸ੍ਰੀ ਜਸਪਾਲ ਸਿੰਘ ਪੁੱਤਰ ਸ੍ਰੀ ਹਰਬੰਸ ਸਿੰਘ ਡੇਅਰੀ ਵਾਲੇ,
ਪਿੰਡ ਤੇ ਡਾਕ. ਸਮਾਲਸਰ, ਜ਼ਿਲਾ ਮੋਗਾ।

755. ਸੰਜੀਵ ਕੁਮਾਰ ਪੁੱਤਰ ਸ੍ਰੀ ਪ੍ਰੇਮ ਬਾਗਲਾ,
ਗੋਨਿਆਣਾ ਰੋਡ, ਮੁਕਤਸਰ।

756. ਕੁੱਲ ਆਜ਼ਦ ਸਿੰਘ 'ਖੱਖ'
ਖੱਖ ਨਿਵਾਸ, 209-ਐਲ, ਮਾਡਲ ਟਾਊਨ,
ਹੁਸ਼ਿਆਰਪੁਰ।

757. ਬਲਵਿੰਦਰ ਸਿੰਘ ਪੁੱਤਰ ਤੇਜਾ ਸ਼ਿੰਘ,
ਪਿੰਡ ਬਾਬਕ, ਡਾਕ. ਘੋੜਾਵਾਹਾ,
ਜ਼ਿਲਾ ਹੁਸ਼ਿਆਰਪੁਰ।

758. ਅਸ਼ੋਕ ਕੁਮਾਰ ਪੁੱਤਰ ਸਵਰਨ ਦਾਸ,
ਪਿੰਡ ਤੇ ਡਾਕ. ਫੰਬੀਆਂ ਨੇੜੇ ਨਕੋਦਰ
ਜ਼ਿਲਾ ਹੁਸ਼ਿਆਰਪੁਰ।

759. ਪਰਮਿੰਦਰ ਸਿੰਘ ਪੁੱਤਰ ਮਨਜੀਤ ਸਿੰਘ,
ਮੁਹੱਲਾ ਚਰਖੜੀ, ਦਿਆਲਪੁਰ ਗੇਟ,
ਪਿੰਡ ਤੇ ਡਾਕ. ਕਰਤਾਰਪੁਰ, ਜ਼ਿਲਾ ਜਲੰਧਰ।

# ਸੁਸਾਇਟੀ ਸਹਾਇਤਾ

1. ਤਰਕਸ਼ੀਲ ਸੁਸਾਇਟੀ ਬਰਮਿੰਘਮ
ਰਾਹੀਂ ਸੱਚਦੇਵ ਵਿਰਦੀ 6000.00

2. ਲਾਲ ਸਿੰਘ ਭੋਡੀਪੁਰਾ
ਆਪਣੇ ਲੜਕੇ ਗੁਰਮੀਤ ਦੀ ਸ਼ਾਦੀ'ਤੇ 100.00

# ਮੈਗਜ਼ੀਨ ਸਹਾਇਤਾ

1. ਰਵਿੰਦਰ ਸਿੰਘ ਮੁਹਾਲੀ
ਆਪਣੇ ਪੁੱਤਰ ਨਵਨੀਤ ਦੇ ਜਨਮ ਤੇ 100.00

# ਤੁਹਾਡੇ ਹੁੰਗਾਰੇ

ਮਈ-ਜੂਨ 2003 ਅੰਕ ਪੜ੍ਹ ਕੇ ਬੜੀ ਖੁਸ਼ੀ ਹੋਈ। ਸਮੁੱਚਾ ਅੰਕ ਗਿਆਨ ਭਰਪੂਰ ਸੀ। ਸੰਪਾਦਕੀ ਤੋਂ ਇਲਾਵਾ ਜੀਵਨੀ, ਕੇਸ ਰਿਪੋਰਟ ਅਤੇ ਲੇਖ ਬਹੁਤ ਚੰਗੇ ਲੱਗੇ। ਜਦੋਂ ਮੈਗਜ਼ੀਨ ਹੱਥ ਆ ਜਾਂਦਾ ਹੈ ਤਾਂ ਸਾਰਾ ਪੜ੍ਹ ਕੇ ਮਨ ਨੂੰ ਖੁਸ਼ੀ ਮਿਲਦੀ ਹੈ। ਮੈਨੂੰ ਆਸ ਹੈ ਕਿ ਤਰਕਸ਼ੀਲ ਸਾਥੀਆਂ ਦੀ ਮਿਹਨਤ ਇਕ ਨਾ ਇਕ ਦਿਨ ਰੰਗ ਲਿਆਵੇਗੀ ਅਤੇ ਸਮਾਜ ਵਿਚ ਫੈਲੇ ਵਹਿਮ-ਭਰਮ, ਪਿਛਾਂਹਖਿੱਚੂ ਰੀਤੀ ਰਿਵਾਜ, ਰੰਗ-ਭੇਦ, ਜਾਤ-ਪਾਤ ਅਤੇ ਲਿੰਗ ਭੇਦ ਨੂੰ ਖਤਮ ਕਰਕੇ ਇਕ ਸਾਫ-ਸੁਥਰਾ ਸਮਾਜ ਬਣਾ ਦੇਣਗੇ।

**ਫਰਿਆਦ ਸਿੰਘ ਸਨਿਆਣਾ, ਫਤਿਆਬਾਦ (ਹਰਿਆਣਾ)**

ਇਹ ਅੰਕ ਸਾਡੀਆਂ ਬਰੂਹਾਂ ਤੇ ਆਇਆ। ਟਾਈਟਲ ਬਹੁਤ ਹੀ ਪ੍ਰਭਾਵਸ਼ਾਲੀ ਸੀ। ਸ੍ਰੀਮਤੀ ਸ਼ਾਲਿਨੀ ਓਕਾ ਨਾਲ ਮੁਲਾਕਾਤ ਤੇ ਸ੍ਰੀ ਹੇਮ ਰਾਜ ਸਟੈਨੋ ਦਾ ਲੇਖ 'ਮਈ ਦਿਵਸ' ਜਾਣਕਾਰੀ ਵਧਾਊ ਸਨ। ਤਸਲੀਮਾ ਨਸਰੀਨ ਬਾਰੇ ਲੇਖ, ਬਲਵਿੰਦਰ ਬਰਨਾਲਾ ਦਾ ਮਾਨਸਿਕ ਸਮੱਸਿਆਵਾਂ, ਸ਼ਿਆਮ ਸੁੰਦਰ ਦੀਪਤੀ ਦਾ ਲੇਖ ਤੇ ਪ੍ਰ.ਸ਼ੁਭ ਪ੍ਰੇਮ ਦਾ ਮਿੱਟੀ ਰੁਦਨ ਕਰੇ ਬਹੁਤ ਪਸੰਦ ਆਏ। ਵਿਚਾਰ-ਵਿਸਥਾਰ, ਪਿੰਡ ਦੀ ਸੱਥ ਚੋਂ, ਕੇਸ ਰਿਪੋਰਟਾਂ, ਖਬਰ ਹੈ ਕਿ, ਜਗਿਆਸਾ ਕਾਲਮ ਲਗਾਤਾਰ ਆਪਣਾ ਪ੍ਰਭਾਵ ਛੱਡ ਰਹੇ ਹਨ। ਰਾਜਾ ਰਾਮ ਹੰਡਿਆਇਆ ਦਾ ਭਾਰਤੀ ਸਮਾਜ ਤੇ ਮਹਿੰਦਰ ਬਰਨਾਲਾ ਦਾ ਕਾਲਮ ਵੀ ਪਸੰਦ ਆਏ। ਫੋਟੋਆਂ ਲੱਗਣ ਨਾਲ ਲੇਖਕਾਂ ਦੀ ਪਛਾਣ ਕਰਨੀ ਸੌਖੀ ਹੋ ਰਹੀ ਹੈ।

**ਜਸਵੀਰ ਸਿੰਘ ਸਲਾਣਾ ਫਤਿਹਗੜ੍ਹ ਸਾਹਿਬ**

ਮਈ-ਜੂਨ ਅੰਕ ਬਹੁਤ ਵਧੀਆ ਸੀ। ਖਾਸ ਕਰਕੇ 'ਕੇਸ ਰਿਪੋਰਟਾਂ', ਭਾਰਤੀ ਸਮਾਜ ਤੇ ਸਾਧ ਸੰਤ ਅਤੇ ਪੁਸਤਕ ਰਿਵਿਊ ਦੇ ਵਿਚ 'ਕਿਸ਼ਨ ਬਰਗਾੜੀ' ਦੇ ਪੁਸਤਕ ਬਾਰੇ ਪੜ੍ਹ ਸੁਣ ਕੇ ਉਸ ਮਹਾਨ ਨਾਇਕ ਦੀ ਯਾਦ ਨਾਲ ਮਨ ਇਕ ਵਾਰ ਫੇਰ ਭਰ ਆਇਆ। ਦੋਨਾਂ ਤਰਕਸ਼ੀਲ ਸੁਸਾਇਟੀਆਂ ਦੇ ਮਿਲਣ ਤੇ ਤਰਕਸ਼ੀਲ ਲਹਿਰ ਹੋਰ ਤਰੱਕੀ ਕਰੇਗੀ।

**ਰਣਧੀਰ ਸਿੰਘ ਰਾਣਾ, ਪਟਿਆਲਾ**

ਮੈਗਜ਼ੀਨ ਦਾ ਇਹ ਅੰਕ ਵੀ ਪਸੰਦ ਆਇਆ। ਪਰੰਤੂ ਓਪਰੀ ਕਸਰ, ਹਿਸਟੀਰੀਆ ਅਤੇ ਅੰਤਰ-ਅਵਰੋਧ ਨੇ ਕਾਫੀ ਪ੍ਰਭਾਵਿਤ ਕੀਤਾ ਕਿਉਂਕਿ ਅੱਜ ਕਲ੍ਹ ਸਾਡੇ ਗਲੀ-ਗੁਆਂਢ ਵਿਚ ਵੀ ਅਜਿਹੀਆਂ ਘਟਨਾਵਾਂ ਵਾਪਰਦੀਆਂ ਹਨ। ਕੇਸ ਰਿਪੋਰਟਾਂ ਵੱਧ ਤੋਂ ਵੱਧ ਦਿਆ ਕਰੋ। ਮੈਗਜ਼ੀਨ ਵਿਚ ਕਵਿਤਾ, ਮਿੰਨੀ ਕਹਾਣੀਆਂ ਦੀ ਘਾਟ ਲਗਾਤਾਰ ਰੜਕਦੀ ਹੈ। ਲੋਕਾਂ ਨੂੰ ਅੰਧਵਿਸ਼ਵਾਸ਼ ਦੇ ਹਨ੍ਹੇਰੇ ਵਿਚੋਂ ਕੱਢਣ ਲਈ ਤਰਕਸ਼ੀਲ ਮੈਗਜ਼ੀਨ ਹੀ ਵਧੇਰੇ ਉਤਮ ਹੈ। ਇਹ ਲੋਕਾਂ ਨੂੰ ਚਾਨਣ ਵੱਲ ਲਿਜਾਂਦਾ ਹੈ। ਕੋਸ਼ਿਸ਼ ਕਰੋ ਕਿ ਇਹ ਮੈਗਜ਼ੀਨ ਹਰ ਮਹੀਨੇ ਆਇਆ ਕਰੇ।

**ਰਜਿੰਦਰ ਕੌਰ, ਸਰਦੂਲਗੜ੍ਹ**

ਮਈ-ਜੂਨ 2003 ਦਾ ਤਰਕਸ਼ੀਲ ਮੈਗਜ਼ੀਨ ਵੀ ਚੜ੍ਹਦੇ ਸੂਰਜ ਵਾਂਗ ਸੀ। ਕੇਸ ਰਿਪੋਰਟਾਂ 'ਚ ਵਿਆਹ ਦੀ ਕਸਰ ਪੜ੍ਹ ਕੇ ਬਹੁਤ ਪ੍ਰਸੰਨਤਾ ਹੋਈ। ਹੱਡ ਬੀਤੀਆਂ, ਬੁਢੇਪਾ ਤੇ ਦਿਮਾਗੀ ਕਮਜ਼ੋਰੀ, ਓਪਰੀ ਕੇਸਰ, ਖਬਰ ਹੈ ਕਿ, ਆਵਾਜ਼, ਸਰਗਰਮੀਆਂ, ਭਾਰਤੀ ਸਮਾਜ ਤੇ ਸਾਧ ਸੰਤ, ਸੰਪਾਦਕੀ ਬਹੁਤ ਪਸੰਦ ਆਏ।

**ਮੇਜਰ ਸਿੰਘ, ਨੈਬੀ ਸਿੰਘ, ਖੇੜੀ ਨਗਾਈਆਂ (ਪਟਿਆਲਾ)**

ਤਰਕਸ਼ੀਲ ਸੋਚ ਅੱਜ ਮੇਰੇ 'ਤੇ ਪੂਰੀ ਤਰ੍ਹਾਂ ਹਾਵੀ ਹੋ ਚੁੱਕੀ ਹੈ। ਮੈਂ ਹਰ ਤਰ੍ਹਾਂ ਦੇ ਵਹਿਮਾਂ-ਭਰਮਾਂ, ਰੀਤੀ-ਰਿਵਾਜਾਂ, ਜਾਤਾਂ-ਪਾਤਾਂ ਆਦਿ ਸਭ ਝੰਜਟਾਂ ਤੋਂ ਮੁਕਤ ਹੋ ਚੁੱਕਾ ਹਾਂ। ਇਹ ਸਭ ਬਦਲਾਉ 'ਤਰਕਸ਼ੀਲ' ਮੈਗਜ਼ੀਨ ਦੀ ਬਦੌਲਤ ਹੈ। ਕੋਈ ਵਕਤ ਸੀ ਮੈਂ ਤਰਕਸ਼ੀਲਾਂ ਨੂੰ ਵਾਧੂ ਜਿਹਾ ਸਮਝਕੇ ਬੇਧਿਆਨਾ ਕਰ ਦਿੰਦਾ ਸਾਂ ਪਰ ਚਾਰ-ਪੰਜ ਅੰਕਾਂ ਨੇ ਹੀ ਤੁਹਾਡੀ ਸੁਚੱਜੀ ਸੋਚ ਨੂੰ ਮੰਨਣ ਲਈ ਮਜ਼ਬੂਰ ਕਰ ਦਿੱਤਾ। ਤੁਸੀਂ ਮੇਰੇ ਅੰਦਰ ਇਕ ਨਵਾਂ ਚਾਨਣ ਪੈਦਾ ਕੀਤਾ ਹੈ। ਮੈਂ ਤੁਹਾਡਾ ਸਦਾ ਹੀ ਧੰਨਵਾਦੀ ਰਹਾਂਗਾ।

**ਜਿੰਦਰ,1120,33-ਸੀ, ਚੰਡੀਗੜ੍ਹ**

ਮੁੱਖ ਪੰਨੇ ਦੀ ਤਸਵੀਰ ਨੇ ਕਾਫੀ ਪ੍ਰਭਾਵਿਤ ਕੀਤਾ। ਮਈ ਦਿਵਸ ਸਬੰਧੀ ਹੇਮ ਰਾਜ ਸਟੈਨੋ ਦੀ ਕਲਮ ਨੇ ਚਿਰਾਂ ਦੀ ਰੀਝ ਪੂਰੀ ਕੀਤੀ। ਅੰਧ-ਸ਼ਰਮਾ ਨਿਰਮੂਲਨ ਸੰਮਤੀ ਦੀ ਕਾਰਗੁਜ਼ਾਰੀ ਸੰਤੁਸ਼ਟੀਜਨਕ ਹੈ। ਬਲਵਿੰਦਰ ਬਰਨਾਲਾ ਦੀ ਰਚਨਾ ਪੜ੍ਹਕੇ ਕਾਫੀ ਸ਼ੰਕਾਵਾਂ ਲੁਪਤ ਹੋ ਗਈਆਂ। ਮਿੱਟੀ ਰੁਦਨ ਕਰੇ ਕਾਫੀ ਸੁਚੇਤਕ ਲੇਖਣੀ ਹੈ। ਰਾਜਪਾਲ ਸਿੰਘ ਦਾ ਵਿਚਾਰ-ਵਿਸਥਾਰ ਕਾਲਮ ਵਾਰ ਵਾਰ ਪੜ੍ਹਨ ਨੂੰ ਜੀਅ ਕੀਤਾ। ਐਸ.ਬਰਜਿੰਦਰ ਨੇ ਪਿੰਡ ਦੀ ਸੱਥ ਰਾਹੀਂ ਧੜਾ-ਧੜ ਉਸਰ ਰਹੇ ਧਾਰਮਿਕ ਸਥਾਨਾਂ ਵਾਲਿਆਂ ਨੂੰ ਕਰੜੇ ਹੱਥੀਂ ਲਿਆ। ਆਵਾਜ਼ ਜਗਿਆਸਾ ਚੰਗਾ ਕਾਲਮ ਹੈ। ਹੱਡ ਬੀਤੀ ਪੜ੍ਹਕੇ ਸਦਮਾ ਲੱਗਿਆ। ਤਰਕਸ਼ੀਲ ਸੁਸਾਇਟੀਆਂ 'ਚ ਹੋਈ ਏਕਤਾ ਕਰਕੇ ਮਨ ਬੜਾ ਖੁਸ਼ ਹੋਇਆ।

**ਰਣਜੀਤ ਝਨੇਰ, ਸੰਗਰੂਰ**

ਮਈ-ਜੂਨ ਅੰਕ ਬਹੁਤ ਵਧੀਆ ਲੱਗਿਆ। ਹੇਮ ਰਾਜ ਸਟੈਨੋ ਦਾ ਲੇਖ 'ਮਈ ਦਿਵਸ' ਸ਼ਲਾਘਾਯੋਗ ਸੀ। ਮਨ, ਦਿਮਾਗ ਅਤੇ ਮਾਨਸਿਕ ਸਮੱਸਿਅਵਾਂ ਬਰਨਾਲਾ ਜੀ ਦਾ ਲੇਖ ਗਿਆਨ ਭਰਪੂਰ ਸੀ। ਕੇਸ ਰਿਪੋਰਟ ਹਰ ਵਾਰ ਦਿਓ। ਵਿਆਹ ਦੀ ਕਸਰ ਤੇ ਓਪਰੀ ਕਸਰ ਬਹੁਤ ਵਧੀਆ ਲੱਗੀਆਂ। ਤਰਕਸ਼ੀਲ ਜਥੇਬੰਦੀਆਂ ਦੀ ਏਕਤਾ ਬਹੁਤ ਖੁਸ਼ੀ ਦੀ ਗੱਲ ਹੈ। ਐਂਤਕੀ ਦਾ ਸਾਰਾ ਮੈਟਰ ਸਾਂਭਣਯੋਗ ਹੈ।

**ਡਾ.ਸਿਕੰਦਰ ਸਿੰਘ, ਚਰਨਜੀਤ ਸਿੰਘ,**



**ਬਲਵਿੰਦਰ, ਰਾਜੂ ਤੇ ਭਗਤ ਸਿੰਘ, ਚੰਦ ਭਾਨ, ਫਰੀਦਕੋਟ**

ਮਾਰਚ-ਅਪ੍ਰੈਲ 2003 ਦੇ ਅੰਕ ਵਿਚ ਤੁਸੀਂ ਮੇਰੇ ਸਵਾਲ ਦਾ ਜਵਾਬ ਦਿੱਤਾ ਕਿ ਪਲਾਜ਼ਮਾ ਕੀ ਹੁੰਦਾ ਹੈ ਪਰ ਇਸ ਜਵਾਬ ਨਾਲ ਮੇਰੀ ਤਸੱਲੀ ਨਹੀਂ ਹੋਈ। ਕਿਰਪਾ ਕਰਕੇ ਇਸ ਬਾਰੇ ਹੋਰ ਵੀ ਵਿਸਥਾਰ ਨਾਲ ਦੱਸੋ। ਮੈਗਜ਼ੀਨ ਦਾ ਕੋਈ ਵੀ ਮੈਟਰ ਅਜਿਹਾ ਨਹੀਂ ਹੁੰਦਾ ਜਿਸਨੂੰ ਅਸੀਂ ਬਿਨਾਂ ਪੜ੍ਹੇ ਤੋਂ ਛੱਡ ਸਕੀਏ। ਪਿੰਡ ਦੀ ਸੱਥ 'ਚੋਂ, ਜਗਿਆਸਾ, ਹੱਡ ਬੀਤੀਆਂ, ਖੋਜ ਖਬਰ, ਕਵਿਤਾ ਤੇ ਮਿੰਨੀ ਕਹਾਣੀ ਵਿਸ਼ੇਸ਼ ਖਿੱਚ ਦਾ ਕਾਰਨ ਹੁੰਦੇ ਹਨ। 'ਤਰਕਸ਼ੀਲ' ਦੀ ਦੋ ਮਹੀਨੇ ਉਡੀਕ ਕਰਨੀ ਔਖੀ ਲਗਦੀ ਹੈ, ਹੋ ਸਕੇ ਤਾਂ ਮਾਸਿਕ ਕਰ ਦਿਓ।

**ਮਨੋਜ ਕੁਮਾਰ, ਮੁਰਕਾ (ਜਲੰਧਰ)**

ਲੋਕ-ਚੇਤਨਾ ਲਈ ਛਪਦਾ ਰਸਾਲਾ 'ਤਰਕਸ਼ੀਲ' ਮਈ-ਜੂਨ 2003 ਵਿਚ ਹੇਮ ਰਾਜ ਸਟੈਨੋ ਦਾ ਲੇਖ ਪੜਿਆ, ਬਹੁਤ ਹੀ ਚੰਗਾ ਲੱਗਿਆ। ਅਸਲ ਵਿਚ ਅੱਜ ਸਾਡੇ ਦੇਸ਼ ਦੇ ਅੰਧਵਿਸ਼ਵਾਸ਼ੀ ਅਤੇ ਆਪਣੇ ਹੱਕਾਂ ਤੋਂ ਬੇਮੁਖ ਹੋਏ ਲੋਕਾਂ ਅਤੇ ਨਿਰਾਸ਼ ਕਿਰਤੀਆਂ ਨੂੰ ਅਜਿਹਾ ਮੈਟਰ ਹੀ ਪੜ੍ਹਾਉਣ ਦੀ ਜ਼ਰੂਰਤ ਹੈ। ਕਾਸ਼ ਉਹਨਾਂ ਮਜ਼ਦੂਰਾਂ, ਕਿਰਤੀਆਂ ਦੀਆਂ ਕੁਰਬਾਨੀਆਂ ਸਾਡੇ ਦੇਸ਼ ਦੇ ਨੌਜਵਾਨਾਂ ਅਤੇ ਮਜ਼ਦੂਰਾਂ ਨੂੰ ਜਗਾ ਦੇਣ ਤਾਂ ਸਾਡੇ ਦੇਸ਼ ਵਿਚ ਹੋ ਰਹੀ ਕਿਰਤੀ ਵਰਗ ਦੀ ਲੁੱਟ, ਇਹ ਅੰਨ੍ਹਾਂ ਭ੍ਰਿਸ਼ਟਾਚਾਰ ਖਤਮ ਹੋ ਸਕਦੇ ਹਨ ਅਤੇ ਇਹ ਸਭ ਕਰਨ ਦੀ ਸ਼ਕਤੀ ਸਿਰਫ ਕਲਮ ਰਖਦੀ ਹੈ ਅਤੇ ਉਹ ਬੁਲੰਦ ਆਵਾਜ਼ ਜੋ ਨਿਰਪੱਖ ਹੋ ਕੇ ਦੱਬੇ-ਕੁਚਲੇ ਲੋਕਾਂ ਦੇ ਹੱਕ ਵਿਚ ਉੱਠੇ, ਤੁਸੀਂ ਅਜਿਹਾ ਹੀ ਮੈਟਰ ਲਿਖੋ।

**ਬਿੰਦਰਪਾਲ, ਬਰੇਟਾ (ਮਾਨਸਾ)**

ਮਈ-ਜੂਨ ਤਰਕਸ਼ੀਲ ਅੰਕ ਸਲਾਹੁਣਯੋਗ ਸੀ। ਸੰਪਾਦਕੀ ਅਤੇ ਹੇਮ ਰਾਜ ਸਟੈਨੋ ਦਾ ਆਰਟੀਕਲ ਬਹੁਤ ਵਧੀਆ ਰਹੇ। ਪ੍ਰੋ.ਗੁਰਦਿਆਲ ਸਿੰਘ ਦੀ ਕਹਾਣੀ ਆਮ ਸਮਝ ਤੋਂ ਬਾਹਰ ਸੀ। ਮੇਘ ਰਾਜ ਮਿੱਤਰ ਦਾ ਆਰਟੀਕਲ ਬਹੁਤ ਪ੍ਰਭਾਵਸ਼ਾਲੀ ਸੀ। ਸਾਰੇ ਲੇਖਕਾਂ ਦੀ ਲਿਖਤਾਂ ਨੂੰ ਛਾਪਣ ਦੀ ਕੋਸ਼ਿਸ਼ ਕੀਤੀ ਜਾਵੇ। ਮੈਗਜ਼ੀਨ ਦੇ ਮਿਆਰ ਨੂੰ ਹਰ ਹਾਲਤ ਬਰਕਰਾਰ ਰੱਖਿਆ ਜਾਵੇ।

**ਰਜੇਸ਼ ਕੁਮਾਰ ਜੈਤੋ, ਕੇਵਲ ਸਿੰਘ ਗਿੱਲ, ਤਪਰਮਿੰਦਰ ਸਿੰਘ, ਸਿਕੰਦਰ ਸਿੰਘ ਮਰਾਕੀ, ਗਿੰਦਰ ਸਿੰਘ ਨਵਾਂ ਕਿਲਾ**

ਇਸ ਵਾਰ ਦਾ ਸਮੁੱਚਾ ਤਰਕਸ਼ੀਲ ਮੈਟਰ ਸਲਾਹੁਣਯੋਗ ਸੀ। ਟਾਈਟਲ ਸਭ ਤੋਂ ਵੱਧ ਪ੍ਰਭਾਵਸ਼ਾਲੀ ਰਿਹਾ। ਹਰ ਤਰ੍ਹਾਂ ਦੇ ਮੈਟਰ ਨੂੰ ਯੋਗ ਸਥਾਨ ਦਿੱਤਾ ਜਾਵੇ। ਇਕ ਹੀ ਲੇਖਕ ਨੂੰ ਅੰਕ ਦਾ ਵੱਡਾ ਹਿੱਸਾ ਦੇਣਾ ਠੀਕ ਨਹੀਂ। ਪੇਜਾਂ ਵਿਚ ਜਿੱਥੇ ਵੀ ਥਾਂ ਬਚੇ ਕੋਈ ਨਾ ਕੋਈ ਮਾਟੋ ਵਗੈਰਾ ਜ਼ਰੂਰ ਲਿਖ ਦਿਆ ਕਰੋ।

**ਜਸਵੰਤ ਜੱਸ, ਫਰੀਦਕੋਟ**

# ਸਰਗਰਮੀਆਂ

**ਇਕਾਈ ਅਬੋਹਰ:**

1. 23.2.03 ਇਕਾਈ ਲਾਧੂਕਾ ਵੱਲੋਂ ਤਰਕਸ਼ੀਲ ਮੇਲਾ ਕਰਵਾਇਆ ਗਿਆ। ਇਸ ਵਿਚ ਜਾਦੂ ਦੇ ਸ਼ੋਅ ਸੁਖਦੇਵ ਸਿੰਘ ਮਲੂਕਪੁਰਾ, ਭਾਨ ਚੰਦ ਤੇ ਗਨਪਤ ਰਾਮ ਇਕਾਈ ਅਬੋਹਰ ਵਲੋਂ ਪੇਸ਼ ਕੀਤੇ ਗਏ। ਪ੍ਰਦਰਸ਼ਨੀ ਸੀਤਾ ਰਾਮ, ਜੱਗੂ ਰਾਮ ਨੇ ਲਗਾਈ। ਤਰਕਸ਼ੀਲ ਸਾਹਿਤ ਜਗਦੀਸ਼ ਕਿੱਕਰਖੇੜਾ, ਕੁਲਦੀਪ ਚੂਹੜੀਵਾਲਾ ਧੰਨਾ, ਜਸਵਿੰਦਰ ਕਿੱਕਰ ਖੇੜਾ ਨੇ ਵੇਚਿਆ।
2. 23 ਅਕਤੂਬਰ ਭਗਤ ਸਿੰਘ, ਰਾਜਗੁਰੂ ਤੇ ਸੁਖਦੇਵ ਦੇ ਸ਼ਹੀਦੀ ਦਿਵਸ ਤੇ ਇਕਾਈ ਅਬੋਹਰ ਵਲੋਂ ਪ੍ਰੋਗਰਾਮ ਪੇਸ਼ ਕੀਤ।

- ਗਰੀਨ ਲੈਂਡ ਪਬਲਿਕ ਸਕੂਲ ਅਬੋਹਰ ਵਿਖੇ ਪੰਜਾਬੀ ਸਭਿਆਚਾਰ ਮੰਚ ਅਬੋਹਰ ਦੇ ਸਹਿਯੋਗ ਨਾਲ ਜਾਦੂ ਦੇ ਸ਼ੋਅ ਸੁਖਦੇਵ ਮਲੂਕਪੁਰਾ, ਮਾ.ਕੁਲਜੀਤ ਸਿੰਘ, ਮਾ.ਮੁਕੇਸ਼ ਤੇ ਡਾ.ਰਾਵਿੰਦਰ ਨੇ ਪੇਸ਼ ਕੀਤੇ, ਸੁਸਾਇਟੀ ਬਾਰੇ ਜਾਣਕਾਰੀ ਗਨਪੜ ਰਾਮ ਨੇ ਦਿੱਤੀ। ਮੁੱਖ ਮਹਿਮਾਨ ਐਸ.ਐਚ.ਚਾਹਿਲ, ਪ੍ਰਿੰਸੀਪਲ, ਸਰਕਾਰੀ ਸੀਨੀਅਰ ਸੈਕੰਡਰੀ ਸਕੂਲ, ਅਬੋਹਰ ਸਨ।

-ਲੋਕ ਸੰਗਰਾਮ ਕਲਾ ਮੰਚ ਤੇ ਤਾਲਮੇਲ ਕਮੇਟੀ ਦੇ ਸਹਿਯੋਗ ਨਾਲ ਗਾਂਧੀ ਚੌਕ ਅਬੋਹਰ ਵਿਖੇ ਪ੍ਰਮੋਦ ਪਬਲਿਕ ਸਕੂਲ ਚੂਹੜੀਵਾਲਾ ਧੰਨਾ ਦੇ ਬਾਲ ਟੀਮ ਵਲੋਂ ਨਾਟਕ ਇਨਾਮ 25 ਹਜ਼ਾਰ ਦਾ ਪੇਸ਼ ਕੀਤਾ। ਜਾਦੂ ਦੇ ਸ਼ੋਅ ਸੁਖਦੇਵ ਮਲੂਕਪੁਰਾ, ਸੁਸਾਇਟੀ ਬਾਰੇ ਜਾਣਕਾਰੀ ਭਗਵਾਨ ਦਾਸ ਜੇ.ਈ. ਨੇ ਦਿੱਤੀ। ਪ੍ਰਦਰਸ਼ਨੀ ਤੇ ਸਟਾਲ ਤੇ ਡਿਊਟੀ ਨਿਭਾਈ ਸੁਰਿੰਦਰ ਕੁਮਾਰ, ਸੁਖਦੇਵ ਸਿੰਘ ਲਲਾਰਾਂ, ਜਸਮੇਲ, ਕੁਲਦੀਪ ਤੇ ਜੱਗੂ ਰਾਮ ਨੇ।

-ਨੌਜਵਾਨ ਭਗਤ ਸਿੰਘ ਕਮੇਟੀ ਅਬੋਹਰ ਵਲੋਂ ਭਗਤ ਸਿੰਘ ਚੌਂਕ ਤੇ ਸ਼ਹੀਦੀ ਦਿਵਸ ਮਨਾਇਆ ਗਿਆ। ਇਸ ਵਿਚ ਜਾਦੂ ਦੇ ਸ਼ੋਅ ਸੁਖਦੇਵ ਮਲੂਕਪੁਰਾ, ਗਨਪਤ ਰਾਮ, ਮੁਕੇਸ਼ ਤੇ ਹਰਗੁਰਵਿੰਦਰ ਸਿੰਘ ਆਲਮਵਾਲਾ, ਚੰਦਰ ਸ਼ੇਖਰ ਨੇ ਪੇਸ਼ ਕੀਤੇ। ਸੁਸਾਇਟੀ ਬਾਰੇ ਜਾਣਕਾਰੀ ਗਨਪਤ ਰਾਮ ਤੇ ਮਾ.ਕੁਲਜੀਤ ਨੇ ਦਿੱਤੀ।

-ਸਰਕਾਰੀ ਐਲੀਮੈਂਟਰੀ ਸਕੂਲ ਕੁਹਾੜਿਆਂ ਵਾਲੇ ਵਿਖੇ ਸਕੂਲ ਵਿਚ ਜਾਦੂ ਦੇ ਸ਼ੋਅ ਪੇਸ਼ ਕੀਤੇ। ਮੁੱਖ ਮਹਿਮਾਨ ਐਸ.ਡੀ.ਐਮ ਜਸਕਰਨ ਸਿੰਘ ਅਬੋਹਰ ਸਨ। ਜਾਦੂ ਦੇ ਸ਼ੋਅ ਸੁਖਦੇਵ ਸਿੰਘ ਤੇ ਗਨਪਤ ਰਾਮ ਨੇ ਪੇਸ਼ ਕੀਤੇ। ਸੁਸਾਇਟੀ ਬਾਰੇ ਜਾਣਕਾਰੀ ਗਨਪਤ ਰਾਮ ਨੇ ਦਿੱਤੀ। ਐਸ.ਡੀ.ਐਮ. ਇਸ ਪ੍ਰੋਗਰਾਮ ਨੂੰ ਦੇਖਕੇ ਪ੍ਰਭਾਵਿਤ ਹੋਏ।

**ਰਿਪੋਰਟ ਜਗਦੀਸ਼ ਕੁਮਾਰ ਕਿੱਕਰ ਖੇੜਾ**

**ਲੁਧਿਆਣਾ ਇਕਾਈ:**

1. ਮਿਤੀ 3 ਮਈ 2003 ਨੂੰ ਲੁਧਿਆਣੇ ਬਲਾਕ ਇਕ ਵਿਚ

ਭਾਈ ਰਣਧੀਰ ਸਿੰਘ ਨਗਰ ਵਿਚ ਸਥਿਤ ਸੀਨੀਅਰ ਸੈਕੰਡਰੀ ਸਕੂਲ ਸਵਾਮੀ ਵਿਵੇਕਾ ਨੰਦ ਵਿਖੇ ਪ੍ਰੋਗਰਾਮ ਪੇਸ਼ ਕੀਤਾ ਜਿਥੇ ਮੋਹਣਜੀਤ ਥਰੀਕੇ ਪ੍ਰਚਾਰ ਸਕੱਤਰ ਅਤੇ ਹਰਚੰਦ ਸਿੰਘ ਨੇ ਜਾਦੂ ਦੇ ਟਰਿੱਕਾਂ ਰਾਹੀਂ ਪਾਏ ਜਾਂਦੇ ਭਰਮ ਭੁਲੇਖਿਆਂ ਨੂੰ ਦੂਰ ਕੀਤਾ। ਇਸ ਪ੍ਰੋਗਰਾਮ ਦੀ ਵਿਸ਼ੇਸ਼ਤਾ ਇਹ ਸੀ ਕਿ ਪਹਿਲਾਂ ਇਕ ਜਾਦੂਗਰ ਨੇ ਇਸ ਤਰੀਖ ਨੂੰ ਹੀ ਇਸ ਸਕੂਲ ਵਿਚ ਸ਼ੋਅ ਵਿਖਾਉਣਾ ਸੀ, ਇਸ ਲਈ ਉਸਨੇ 10 ਰੁਪਏ ਪ੍ਰਤੀ ਬੱਚਾ ਖਰਚ ਸਕੂਲ ਲਈ ਲਗਾਇਆ ਸੀ। ਮੋਹਣਜੀਤ ਥਰੀਕੇ ਨੂੰ ਇਸ ਗੱਲ ਦਾ ਪਤਾ ਲੱਗਣ ਤੇ ਪ੍ਰਿੰਸੀਪਲ ਸਾਹਿ ਨਾਲ ਗੱਲਬਾਤ ਕੀਤੀ ਤਾਂ ਉਨ੍ਹਾਂ ਮੋਹਣਜੀਤ ਅਤੇ ਹਰਚੰਦ ਸਿੰਘ ਦੀਆਂ ਗੱਲਾਂ ਤੋਂ ਪ੍ਰਭਾਵਿਤ ਹੁੰਦਿਆਂ ਉਸੇ ਸਮੇਂ ਉਸ ਜਾਦੂਗਰ ਦਾ ਪ੍ਰੋਗਰਾਮ ਰੱਦ ਕੀਤਾ ਅਤੇ ਸੁਸਾਇਟੀ ਦਾ ਪ੍ਰੋਗਰਾਮ ਕਰਵਾਉਣ ਨੂੰ ਤਰਜੀਹ ਦਿੱਤੀ। ਸਾਰੇ ਸਟਾਫ ਅਤੇ ਸਕੂਲ ਦੇ ਬੱਚਿਆਂ ਨੇ ਪ੍ਰੋਗਰਾਮ ਬਹੁਤ ਹੀ ਧਿਆਨ ਨਾਲ ਵੇਖਿਆ ਅਤੇ ਸੁਣਿਆ। ਬੱਚਿਆਂ ਨੇ ਅਤੇ ਸਮੂਹ ਸਟਾਫ ਨੇ ਤਰਕਸ਼ੀਲ ਸਾਹਿਤ ਅਤੇ ਤਰਕਸ਼ੀਲ ਮੈਗਜ਼ੀਨ ਵੱਡੀ ਪੱਧਰ ਤੇ ਖਰੀਦੇ। ਪ੍ਰਿੰਸੀਪਲ ਸਾਹਿਬ ਨੇ ਲਿਖਤੀ ਰੂਪ ਵਿਚ ਵਾਅਦਾ ਕੀਤਾ ਕਿ ਅੱਗੋਂ ਤਾਂ ਜਾਦੂਗਰ ਦਾ ਪ੍ਰੋਗਰਾਮ ਸਕੂਲ ਵਿਚ ਨਹੀਂ ਹੋਣ ਦਿਤਾ ਜਾਵੇਗਾ ਬਲਕਿ ਸਮਾਜ ਨੂੰ ਅਤੇ ਵਿਦਿਆਰਥੀਆਂ ਸਹੀ ਸੇਧ ਦੇਣ ਵਾਲੇ ਪ੍ਰੋਗਰਾਮ ਹੀ ਸਕੂਲ ਵਿਚ ਕਰਵਾਏ ਜਾਇਆ ਕਰਨਗੇ ਤਾਂਕਿ ਭੋਲੇ ਭਾਲੇ ਲੋਕ ਅੰਧਵਿਸ਼ਵਾਸ਼ਾਂ ਦੇ ਖਿਲਾਫ ਡਟ ਕੇ ਖੜ੍ਹੇ ਹੋਣ।

2. ਦੂਜਾ ਪ੍ਰੋਗਰਾਮ ਲੁਧਿਆਣੇ ਦੇ ਭਾਈ ਰਣਧੀਰ ਸਿੰਘ ਨਗਰ ਦੇ ਆਈ ਬਲਾਕ ਵਿਚ ਸਥਿਤ ਏਕਤਾ ਪਬਲਿਕ ਸਕੂਲ ਵਿਖੇ ਕੀਤਾ। ਇਹ ਪ੍ਰੋਗਰਾਮ 24 ਮਈ 2003 ਨੂੰ ਜਗਦੇਵ ਕੰਮੋਮਾਜਰਾ, ਮੋਹਣਜੀਤ ਥਰੀਕੇ, ਹਰਚੰਦ ਸਿੰਘ ਥਰੀਕੇ ਨੇ ਪੇਸ਼ ਕੀਤਾ। ਭਾਸ਼ਨ ਮੋਹਣਜੀਤ ਥਰੀਕੇ ਅਤੇ ਹਰਚੰਦ ਸਿੰਘ ਨੇ ਕੀਤੀ। ਇਸ ਸਕੂਲ ਵਿਚ ਵੱਡੀ ਪੱਧਰ ਤੇ ਬੱਚਿਆਂ ਨੇ ਅਤੇ ਪ੍ਰਿੰਸੀਪਲ ਨੇ ਤਰਕਸ਼ੀਲ ਸਾਹਿਤ ਖਰੀਦਿਆ। ਮੈਡਮਾਂ ਨੇ ਆਪਣੇ ਮਨਾਂ ਵਿਚ ਪਾਏ ਜਾਂਦੇ ਕਈ ਸ਼ਕਿਆਂ ਬਾਰੇ ਵਿਚਾਰ ਸਾਂਝੇ ਕੀਤੇ।

3. ਇਕ ਵੱਡੀ ਸਰਗਰਮੀ ਮਿਤੀ 11.5.2003 ਕੀਤੀ ਜੋ ਕਿ ਅਖਬਾਰਾਂ ਵਿਚ ਕਾਫੀ ਵੱਡੀਆਂ ਸੁਰਖੀਆਂ ਵਿਚ ਛਪੀ। ਪੰਜਾਬੀ ਭਵਨ ਲੁਧਿਆਣਾ ਵਿਖੇ ਇਕਾਈ ਦੀ ਮੀਟਿੰਗ ਹੋ ਰਹੀ ਸੀ ਤਾਂ ਇਕ ਮਿਲਕ ਪਲਾਂਟ ਦਾ ਮੁਲਾਜ਼ਮ ਉਥੇ ਪਹੁੰਚ ਗਿਆ। ਜਿਸ ਕੋਲੋਂ ਲੁਧਿਆਣੇ ਦੇ ਇਕ ਮਸ਼ਹੂਰ ਤਾਂਤਰਿਕ ਨੇ 4200 ਰੁਪਏ ਲੁੱਟ ਲਏ ਸਨ ਅਤੇ 16000 ਰੁਪਏ ਹੋਰ ਮੰਗ ਰਿਹਾ ਸੀ। ਇਹ ਤਾਂਤਰਿਕ ਦੀ ਮਸ਼ਹੂਰੀ ਲੋਕਲ ਟੈਲੀਵੀਜ਼ਨ ਅਤੇ ਜੱਗਬਾਣੀ ਅਖਬਾਰ ਵਿਚ ਹਰ ਰੋਜ਼ ਆ ਰਹੀ ਸੀ ਜੋ ਲੋਕਾਂ ਦੀਆਂ ਮੁਸੀਬਤਾਂ ਨੂੰ ਸਿਰਫ 11 ਰੁਪਏ ਵਿਚ ਅਤੇ 71 ਘੰਟਿਆਂ ਵਿਚ ਹੱਲ ਕਰਨ ਦੀਆਂ ਸ਼ਰਤਾਂ ਲਾਉਂਦਾ ਸੀ। ਇਹ ਤਾਂਤਰਿਕ ਦਾ ਨਾਮ ਮੋਇਨ ਜੀ ਸਮਰਾਟ, ਦਫਤਰ ਕੈਂਪਾ ਕੋਲਾ ਚੌਕ ਲੁਧਿਆਣਾ ਦੇ ਨੇੜੇ ਹੈ।

ਤਰਕਸ਼ੀਲ ਮੈਂਬਰ ਸਬੰਧਤ ਪੁਲੀਸ ਸਟੇਸ਼ਨ ਗਏ। ਏ.ਐਸ.ਆਈ.ਨਰਿੰਦਰ ਸਿੰਘ ਤਰਕਸ਼ੀਲਾਂ ਨੂੰ ਪੂਰਾ ਸਹਿਯੋਗ ਦਿੰਦੇ ਹੋਏ ਤਾਂਤਰਿਕ ਨੂੰ ਥਾਣੇਬੁਲਾਇਆ। ਦੋ ਚਾਰ ਗੱਲਾਂ ਬਾਤਾਂ ਤੋਂ ਬਾਅਦ ਹੀ ਤਾਂਤਰਿਕ ਨੇ ਆਪਣੀ ਹਾਰ ਕਬੂਲ ਕਰ ਲਈ। ਪ੍ਰਸ਼ੋਤਮ ਚੰਦ ਤੋਂ ਲੁੱਟੇ ਗਏ 4200 ਰੁਪੈ ਵਾਪਸ ਕੀਤੇ ਅਤੇ ਆਪਦੇ ਕੋਲ ਕਿਸੇ ਕਿਸਮ ਦੀ ਗੈਬੀ ਸ਼ਕਤੀ ਨਾ ਹੋਣ ਦੀ ਗੱਲ ਲਿਖਤੀ ਰੂਪ ਵਿਚ ਮੰਨੀ। ਅੱਗੇ ਵਾਸਤੇ ਕਿਸੇ ਨਾਲ ਵੀ ਐਹੋ ਜਿਹੀ ਠੱਗੀ ਨਾ ਕਰਨ ਦਾ ਵਾਅਦਾ ਕੀਤਾ। ਇਸ ਸਾਰੀ ਕਾਰਵਾਈ ਵਿਚ ਮੋਹਣਜੀਤ ਥਰੀਕੇ, ਹਰਚੰਦ ਥਰੀਕੇ, ਜਸਵੰਤ ਜ਼ੀਰਖ, ਹਰਭਜਨ ਸਿੰਘ, ਆਤਮਾ ਸਿੰਘ, ਮਾਸਟਰ ਭਜਨ ਸਿੰਘ, ਦਲਜੀਤ ਸਿੰਘ, ਜਸਵਿੰਦਰ ਸਹਿਯਾਦ, ਰਾਜਿੰਦਰ ਕਲਸੀ ਆਦਿ ਮੈਂਬਰ ਹਾਜ਼ਰ ਹੋਏ।

ਰਿਪੋਰਟ ਮੋਹਣਜੀਤ ਥਰੀਕੇ

ਇਕਾਈ ਜ਼ੀਰਾ:

ਸ਼ਹੀਦ ਭਗਤ ਸਿੰਘ, ਰਾਜਗੁਰੂ ਅਤੇ ਸੁਖਦੇਵ ਦੀ ਯਾਦ ਵਿਚ ਇਕਾਈ ਵਲੋਂ ਸਥਾਨਕ ਸਰਾਂ ਵਾਲਾ ਸਕੂਲ, ਵਿਖੇ 30 ਮਾਰਚ ਦਿਨ ਐਤਵਾਰ ਨੂੰ ਰਾਤ ਸਮੇਂ ਨਾਟਕ ਮੇਲਾ ਕਰਵਾਇਆ ਗਿਆ ਜਿਸ ਵਿਚ ਪ੍ਰਸਿੱਧ ਲੋਕਪੱਖੀ ਨਾਟਕਕਾਰ ਗੁਰਸ਼ਰਨ ਭਾਅ ਜੀ ਦੀ ਟੀਮ ਵੱਲੋਂ ਨਾਟ ਉਪੇਰੇ "ਅੱਜ ਦੇ ਭਗਤ ਸਿੰਘ" ਤੋਂ ਇਲਾਵਾ ਨਾਟਕ "ਮਿਸਤਰੀ ਰਾਮ ਲਾਲ","ਮੋਚੀ ਦਾ ਪੁੱਤ" ਪੇਸ਼ ਕੀਤੇ ਗਏ ਜਿੰਨਾਂ 'ਚ ਸਰਮਾਏਦਾਰੀ ਨਿਜ਼ਾਮ ਬਦਲਣ ਦਾ ਸੱਦਾ ਦਿੱਤਾ ਗਿਆ।

ਜਗਦੇਵ ਕੰਮੋਮਾਜਰਾ ਅਤੇ ਸਾਥੀਆਂ ਵਲੋਂ ਹੈਰਾਨੀਜਨਕ ਜਾਦੂ ਦੇ ਟਰਿੱਕ ਪੇਸ਼ ਕੀਤੇ ਗਏ ਅਤੇ ਉਹਨਾਂ ਨੇ ਹਾਜ਼ਰ ਦਰਸ਼ਕਾਂ ਨੂੰ ਦੱਸਿਆ ਕਿ ਜਾਦੂ ਸਿਰਫ ਹੱਥ ਦੀ ਸਫਾਈ ਹੈ ਜਿਸਨੂੰ ਅਭਿਆਸ ਕਰਕੇ ਕੋਈ ਵੀ ਵਿਅਕਤੀ ਸਿੱਖ ਸਕਦਾ ਹੈ।

ਬੂਰਾ ਸਿੰਘ ਮਹਿਮਾ ਸਰਜਾ ਨੇ ਆਪਣੀ ਤਕਰੀਰ ਵਿਚ ਬਹੁ-ਰਾਸ਼ਟਰੀ ਕੰਪਨੀਆਂ ਵੱਲੋਂ ਕੀਤੀ ਜਾ ਰਹੀ ਲੁੱਟ ਬਾਰੇ ਵਿਸਥਾਰਪੂਰਵਕ ਜਾਣਕਾਰੀ ਦਿੱਤੀ ਅਤੇ ਇਹ ਵੀ ਦੱਸਿਆ ਕਿ ਬਹੁ-ਰਾਸ਼ਟਰੀ ਕੰਪਨੀਆਂ ਮੀਡੀਆ ਰਾਹੀਂ ਲੋਕਾਂ ਦੀ ਸੋਚ ਨੂੰ ਖੁੰਡਾ ਕਰ ਰਹੀਆਂ ਹਨ। ਉਹਨਾਂ ਕਿਹਾ ਕਿ ਸਿਰਫ ਪ੍ਰਚਾਰ ਦੇ ਬਲ ਤੇ ਉਕਤ ਕੰਪਨੀਆਂ ਪਾਣੀ 10 ਰੁਪੈ ਲੀਟਰ ਵੇਚ ਰਹੀਆਂ ਹਨ ਜਦਕਿ ਪੰਜਾਬ ਦੇ ਕਿਸਾਨਾਂ ਵੱਲੋਂ ਪੈਦਾ ਕੀਤਾ ਦੁੱਧ 8-9 ਰੁਪੈ ਲੀਟਰ ਵਿਕ ਰਿਹਾ ਹੈ। ਉਨ੍ਹਾਂ ਅੱਜ ਦੇ ਸਮੇਂ ਵਿਚ ਵਿਗਿਆਨਕ ਸੋਚ ਅਪਨਾਉਣ ਦੀ ਲੋੜ ਤੇ ਜ਼ੋਰ ਦਿੱਤਾ। ਗੁਰਸ਼ਰਨ ਭਾਅ ਜੀ ਅਤੇ ਬੂਰਾ ਸਿੰਘ ਮਹਿਮਾ ਸਰਜਾ ਨੇ ਇਕਾਈ ਜ਼ੀਰਾ ਦੇ ਸਾਥੀ ਗੁਰਚਰਨ ਨੂਰਪੁਰ ਵਲੋਂ ਲਿਖੀ ਕਿਤਾਬ "ਕੀ ਝੂਠ, ਕੀ ਸੱਚ" ਰੀਲੀਜ਼ ਕੀਤੀ।

ਇਸ ਨਾਟਕ ਮੇਲੇ ਲਈ ਵਿਸ਼ੇਸ਼ ਸਹਿਯੋਗ ਦੇਣ ਵਾਲੇ ਸ੍ਰੀ ਹਰਜਿੰਦਰ ਸਿੰਘ ਠੇਕੇਦਾਰ ਦਾ ਵਿਸ਼ੇਸ਼ ਸਨਮਾਨ ਕੀਤਾ ਗਿਆ। ਤਰਕਸ਼ੀਲ ਪੁਸਤਕ ਸਟਾਲ ਅਤੇ ਪ੍ਰਦਰਸ਼ਨੀ ਵੀ ਲਗਾਈ ਗਈ। ਸਟੇਜ ਸਕੱਤਰ ਦੀ ਜ਼ਿੰਮੇਵਾਰੀ ਸਾਥੀ ਰਮੇਸ਼ ਚੰਦ ਅਤੇ ਗੁਰਚਰਨ



ਨੂਰਪੁਰ ਨੇ ਸਾਂਝੇ ਤੌਰ ਤੇ ਨਿਭਾਈ। ਇਹ ਨਾਟਕ ਮੇਲਾ ਰਾਤ 8 ਵਜੇ ਸ਼ੁਰੂ ਹੋ ਕੇ ਦੇਰ ਰਾਤ ਖਤਮ ਹੋਇਆ ਜੋ ਦਰਸ਼ਕਾਂ ਦੇ ਮਨਾਂ ਤੇ ਡੂੰਘਾ ਪ੍ਰਭਾਵ ਛੱਡਣ ਵਿਚ ਕਾਮਯਾਬ ਰਿਹਾ।

**ਰਿਪੋਰਟ ਰਜਨੀਸ਼ ਕਥੂਰੀਆ**

## ਇਕਾਈ ਲੌਂਗੋਵਾਲ:

"ਹਿਪਨੋਟਿਜ਼ਮ: ਕੀ, ਕਿਵੇਂ ਤੇ ਕਿਉਂ" ਵਿਸ਼ੇ ਤੇ ਸੈਮੀਨਾਰ:

ਮਿਤੀ 26.4.2003 ਨੂੰ ਇਕਾਈ ਵਲੋਂ ਸਥਾਨਕ ਸ਼ਹੀਦ ਭਾਈ ਮਤੀ ਦਾਸ ਸ.ਸ.ਸ.ਸਕੂਲ ਵਿਖੇ ਉਕਤ ਵਿਸ਼ੇ ਤੇ ਸੈਮੀਨਾਰ ਕਰਵਾਇਆ ਗਿਆ ਜਿਸ ਵਿਚ ਇਕਾਈ ਬਰਨਾਲਾ ਦੇ ਸਕੱਤਰ ਨਰਿੰਦਰ ਛੀਨੀਵਾਲੀਆ ਮੁੱਖ ਬੁਲਾਰੇ ਸਨ। ਉਨ੍ਹਾਂ ਨੇ ਆਪਣੀ ਭਾਵਪੂਰਤ ਲੰਬੀ ਤਕਰੀਰ ਵਿਚ ਹਿਨੋਟਿਜ਼ਮ ਦੇ ਸ਼ਾਬਦਿਕ ਅਰਥਾਂ, ਇਸ ਦੇ ਆਰੰਭ, ਇਸ ਦੀਆਂ ਵਿਧੀਆਂ, ਇਸਦੀ ਵਰਤੋਂ ਦੇ ਖੇਤਰਾਂ ਅਤੇ ਇਸ ਬਾਰੇ ਪਾਏ ਜਾਂਦੇ ਭਰਮ ਭੁਲੇਖਿਆਂ ਬਾਰੇ ਵਿਸਥਾਰ ਨਾਲ ਗੱਲਬਾਤ ਕੀਤੀ। ਉਨ੍ਹਾਂ ਨੇ ਆਪਣੇ ਵੱਲੋਂ ਇਸ ਵਿਗਿਆਨਕ ਵਿਧੀ ਨਾਲ ਠੀਕ ਕੀਤੇ ਬਹੁਤ ਸਾਰੇ ਮਾਨਸਿਕ ਰੋਗੀਆਂ ਦੇ ਕੇਸਾਂ ਬਾਰੇ ਵੀ ਜਾਣਕਾਰੀ ਦਿੱਤੀ। ਇਸ ਉਪਰੰਤ ਹੋਈ ਵਿਚਾਰ ਚਰਚਾ ਵਿਚ ਬਲਬੀਰ ਲੌਂਗੋਵਾਲ, ਰਣਜੀਤ ਸਿੰਘ, ਜੁਝਾਰ ਸਿੰਘ, ਕੁਲਦੀਪ ਸਿੰਘ, ਭਾਗ ਸਿੰਘ, ਭੁਪਿੰਦਰ ਸਿੰਘ, ਗੁਰਮੇਲ ਸਿੰਘ, ਕਮਲਜੀਤ ਸਿੰਘ, ਸਮਿੰਦਰ ਸਿੰਘ, ਕਮਲਦੀਪ ਸਿੰਘ, ਮੱਖਣ ਸਿੰਘ ਅਤੇ ਚਰਨਜੀਤ ਸਿੰਘ ਆਦਿ ਨੇ ਭਾਗ ਲਿਆ। ਇਕਾਈ ਪ੍ਰਧਾਨ ਰਣਜੀਤ ਸਿੰਘ ਨੇ ਸਭ ਦਾ ਧੰਨਵਾਦ ਕੀਤਾ ਅਤੇ ਇਕਾਈ ਦੇ ਸਕੱਤਰ ਰਣਜੀਤ ਸਿੰਘ ਮਿੰਟੂ ਨੇ ਸਟੇਜ ਸੰਚਾਲਨ ਕੀਤਾ।

**ਰਿਪੋਰਟ ਬਲਬੀਰ ਲੌਂਗੋਵਾਲ**

## ਇਕਾਈ ਪਟਿਆਲਾ:

ਪਿੰਡ ਖੇੜੀ ਮੱਲਾਂ ਵਿਖੇ ਗਰਾਮ ਪੰਚਾਇਤ ਅਤੇ ਯੂਥ ਸੇਵਾਵਾਂ ਕਲੱਬ ਦੇ ਸਹਿਯੋਗ ਨਾਲ ਤਰਕਸ਼ੀਲ ਨਾਟਕ ਮੇਲਾ ਕਰਵਾਇਆ ਗਿਆ ਜਿਸ ਵਿਚ ਸਭ ਤੋਂ ਪਹਿਲਾਂ ਸ਼ਾਮ 4 ਵਜੇ ਤੋਂ 6 ਵਜੇ ਤੱਕ ਰਣਜੀਤ ਸਿੰਘ ਵੱਲੋਂ ਅੱਖਾਂ ਤੇ ਪੱਟੀ ਬੰਨ ਕੇ ਪੰਦਰਾਂ ਪਿੰਡਾਂ ਵਿਚ ਮੋਟਰਸਾਈਕਲ ਚਲਾਇਆ ਗਿਆ। ਰਾਤ ਅੱਠ ਵਜੇ ਨਾਟਕਾਂ ਦਾ ਪ੍ਰੋਗਰਾਮ ਸ਼ੁਰੂ ਹੋਇਆ ਜਿਸ ਵਿਚ ਆਰਟ ਸੈਂਟਰ ਸਮਰਾਲਾ ਵਲੋਂ ਨਾਟਕ "ਤੇ ਦੇਵ ਪੁਰਸ਼ ਹਾਰ ਗਏ", "ਸਾੜਸਤੀ", ਅਤੇ "ਟੋਆ" ਖੇਡੇ ਗਏ। ਰਾਮ ਕੁਮਾਰ ਢਕੜੱਬਾ ਵਲੋਂ ਜਾਦੂ ਦੇ ਟਰਿੱਕ ਦਿਖਾਏ ਗਏ ਅਤੇ ਸੁਸਾਇਟੀ ਦੇ ਕੰਮਾਂ, ਉਦੇਸ਼ ਬਾਰੇ ਚਾਨਣਾ ਪਾਇਆ ਗਿਆ। ਪ੍ਰੋਗਰਾਮ ਦੇ ਅੰਤ ਵਿਚ ਮਗਦੇ ਕੋਲਿਆਂ ਉਪਰ ਲਾਭ ਸਿੰਘ ਵਲੋਂ ਨੰਗੇ ਪੈਰੀਂ ਚਲ ਕੇ ਦਿਖਾਇਆ ਗਿਆ ਅਤੇ ਉਸਤੋਂ ਬਾਅਦ ਕਾਫੀ ਲੋਕਾਂ ਨੇ ਅੱਗ ਉਪਰ ਚੱਲ ਕੇ ਦੇਖਿਆ। ਲਗਾਤਾਰ ਛੇ ਘੰਟੇ ਚੱਲੇ ਇਸ ਪ੍ਰੋਗਰਾਮ ਨੂੰ ਹਜ਼ਾਰਾਂ ਲੋਕਾਂ ਨੇ ਬਹੁਤ ਪਸੰਦ ਕੀਤਾ। ਤਿੰਨਾਂ ਨਾਟਕ ਮੇਲਿਆਂ ਉਪਰ ਤਰਕਸ਼ੀਲ ਸਾਹਿਤ ਦੀ ਪ੍ਰਦਰਸ਼ਨੀ ਲਾਈ ਗਈ ਅਤੇ ਲੋਕਾਂ ਵਲੋਂ ਸੁਸਾਇਟੀ ਦੀਆਂ ਕਾਫੀ ਕਿਤਾਬਾਂ ਤੇ ਤਰਕਸ਼ੀਲ ਮੈਗਜ਼ੀਨ ਖਰੀਦੇ ਗਏ। ਕਲੱਬ ਦੇ ਮੈਂਬਰਾਂ ਡਾ.ਸੁਰਜੀਤ ਸਿੰਘ, ਡਾ.ਧੰਨਾ ਸਿੰਘ, ਸੁਖਚੈਨ ਸਿੰਘ, ਗੁਰਮੀਤ ਸਿੰਘ ਅਤੇ ਹਰਦਮ ਸਿੰਘ ਨੇ ਵਿਸ਼ੇਸ਼ ਸਹਿਯੋਗ ਦਿੱਤਾ।

**ਰਿਪੋਰਟ ਰਾਮ ਕੁਮਾਰ, ਪਟਿਆਲਾ**

2. ਗਰਿੱਡ ਕਲੋਨੀ ਪਟਿਆਲਾ ਵਿਖੇ ਤਰਕਸ਼ੀਲ ਨਾਟਕ ਮੇਲਾ ਕਰਵਾਇਆ ਗਿਆ। ਪ੍ਰੋਗਰਾਮ ਦੇ ਸ਼ੁਰੂ ਵਿਚ ਮਿਸ ਡਿੰਪਲ ਉਖਲਾ, ਹਰਬੰਸ ਕਾਦਰਾਬਾਦ ਅਤੇ ਹਰਬਿਲਾਸ ਭੁੜੰਗਪੁਰ ਨੇ ਪਟਿਆਲਾ ਸ਼ਹਿਰ ਦੇ ਵੱਖ ਵੱਖ ਮੁਹੱਲਿਆਂ ਵਿਚ ਅੱਖਾਂ ਉਪਰ ਪੱਟੀਆਂ ਬੰਨ ਕੇ ਸਕੂਟਰ ਚਲਾਏ। ਲੋਕ ਕਲਾ ਮੰਚ ਮੰਡੀ ਮੁੱਲਾਂਪੁਰ ਦੀ ਟੀਮ ਵੱਲੋਂ ਨਾਟਕ ਤੇ ਦੇਵ ਪੁਰਸ਼ ਹਾਰ ਗਏ ਅਤੇ ਸੁੱਕੀ ਕੁੱਖ ਖੇਡੇ ਗਏ। ਕੋਰੀਓਗ੍ਰਾਫੀ ਮੈਂ ਧਰਤੀ ਪੰਜਾਬ ਦੀ ਪੇਸ਼ ਕੀਤੀ ਗਈ। ਰਾਮ ਕੁਮਾਰ ਅਤੇ ਹਰਬੰਸ ਕਾਦਰਾਬਾਦ ਵਲੋਂ ਜਾਦੂ ਦੇ ਟਰਿੱਕ ਪੇਸ਼ ਕੀਤੇ ਗਏ। ਰਾਜਿੰਦਰ ਭਦੌੜ ਨੇ ਭਾਸ਼ਨ ਕੀਤਾ। ਸੁਰਿੰਦਰ ਪੱਪੂ ਨੇ ਕਵਿਤਾਵਾਂ ਸੁਣਾਈਆਂ। ਸਟੇਜ ਸਕੱਤਰ ਦੀ ਜ਼ਿੰਮੇਵਾਰੀ ਲਾਭ ਸਿੰਘ ਪਟਿਆਲਾ ਨੇ ਨਿਭਾਈ।

3. ਗ੍ਰਾਮ ਪੰਚਾਇਤ, ਸਪੋਰਟਸ ਕਲੱਬ ਅਤੇ ਦੋਧੀ ਯੂਨੀਅਨ ਦੇ ਸਹਿਯੋਗ ਨਾਲ ਪਿੰਡ ਫਤਹਿਪੁਰ ਵਿਖੇ ਤਰਕਸ਼ੀਲ ਮੇਲਾ ਕਰਵਾਇਆ ਗਿਆ। ਆਰਟ ਸੈਂਟਰ ਸਮਰਾਲਾ ਦੀ ਟੀਮ ਵੱਲੋਂ ਨਾਟਕ ਤੇ ਦੇਵ ਪੁਰਸ਼ ਹਾਰ ਗਏ, ਸਾੜਸਤੀ ਤੇ ਚਾਨਣ ਦੇ ਵਣਜਾਰੇ ਖੇਡੇ ਗਏ। ਕੋਰੀਓਗਰਾਫੀ ਧਰਤੀ ਪੰਜਾਬ ਦੀ ਪੇਸ਼ ਕੀਤੀ ਗਈ। ਰਾਮ ਕੁਮਾਰ ਢਕੜੱਬਾ ਅਤੇ ਹਰਬੰਸ ਸਿੰਘ ਕਾਦਰਾਬਾਦ ਵਲੋਂ ਜਾਦੂ ਦੇ ਟਰਿੱਕ ਦਿਖਾਏ ਗਏ। ਭੂਰਾ ਸਿੰਘ ਨੇ ਆਪਣੀ ਤਕਰੀਰ ਰਾਹੀਂ ਤਰਕਸ਼ੀਲਤਾ ਉਪਰ ਚਾਨਣਾ ਪਾਇਆ ਜਿਸ ਨੂੰ ਲੋਕਾਂ ਨੇ ਬੜੇ ਧਿਆਨ ਨਾਲ ਸੁਣਿਆ। ਠੰਡ ਬਹੁਤ ਜ਼ਿਆਦਾ ਹੋਣ ਦੇ ਬਾਵਜੂਦ ਪ੍ਰੋਗਰਾਮ ਨੂੰ ਸ਼ਾਮ 7 ਵਜੇ ਤੋਂ ਰਾਤ 2 ਵਜੇ ਤੱਕ ਲਗਾਤਾਰ ਸੱਤ ਘੰਟੇ ਹਜ਼ਾਰਾਂ ਲੋਕਾਂ ਨੇ ਬਹੁਤ ਦਿਲਚੱਸਪੀ ਨਾਲ ਦੇਖਿਆ। ਪ੍ਰੋਗਰਾਮ ਦੇ ਅੰਤ ਵਿਚ ਅੱਗ ਵਿਚ ਲਾਲ ਹੋਏ ਸੰਗਲਾਂ ਨੂੰ ਹੱਥ ਫੇਰ ਕੇ ਠੰਡਾ ਕਰਕੇ ਦਿਖਾਇਆ ਗਿਆ।

ਰਿਪੋਰਟ: ਸੁਰਿੰਦਰ ਕੁਮਾਰ

ਇਕਾਈ ਬਰਨਾਲਾ:

ਬੀਤੇ ਦਿਨੀਂ ਸ਼ਹਿਣਾ ਬਲਾਕ ਦੇ ਪਿੰਡ ਉੱਗੋਕੇ ਵਿਖੇ ਯੁਵਕ ਭਲਾਈ ਕਲੱਬ ਉੱਗੋਕੇ ਅਤੇ ਇਸ ਇਕਾਈ ਵਲੋਂ ਸਰਕਾਰੀ ਐਲੀਮੈਂਟਰੀ ਸਕੂਲ ਦੇ ਮੈਦਾਨ ਵਿਚ ਵਿਸ਼ਾਲ ਤਰਕਸ਼ੀਲ ਮੇਲਾ ਅਤੇ ਇਨਾਮ ਵੰਡ ਸਮਾਰੋਹ ਕਰਵਾਇਆ ਗਿਆ। ਯੁਵਕ ਭਲਾਈ ਕਲੱਬ ਦੇ ਪ੍ਰਧਾਨ ਲਵਲੀਨ ਸਿੰਘ ਲਵਲੀ ਨੇ ਤਰਕਸ਼ੀਲ ਆਗੂਆਂ ਨੂੰ ਦੱਸਿਆ ਕਿਇਹ ਪਿੰਡ ਅੰਧਵਿਸ਼ਵਾਸ਼ਾਂ ਦੀ ਜਕੜ ਵਿਚ ਬੁਰੀ ਤਰ੍ਹਾਂ ਗ੍ਰਸਿਆ ਹੋਇਆ ਹੈ। ਪਿੰਡ ਦੀ ਹਰ ਗਲੀ ਵਿਚ ਸਿਆਣੇ ਆਪਣੀਆਂ ਚੌਂਕੀਆਂ ਲਾਈ ਬੈਠੇ ਹਨ। ਇਸ ਲਈ ਤਰਕਸ਼ੀਲ ਮੇਲਾ ਕਰਵਾਉਣਾ ਜ਼ਰੂਰੀ ਹੈ। ਚੇਤਨਾ ਕਲਾ ਮੰਚ ਬਰਨਾਲਾ ਵਲੋਂ

ਹਰਵਿੰਦਰ ਦੀਵਾਨਾ ਦੀ ਨਿਰਦੇਸ਼ਨਾ ਹੇਠ ਮਿੱਟੀ ਰੁਦਨ ਕਰੇ ਅਤੇ ਪਾਤਸ਼ਾਹ ਨਾਟਕ ਖੇਡੇ ਗਏ ਅਤੇ ਧੀ ਦੀ ਪੁਕਾਰ ਕੋਰੀਓਗ੍ਰਾਫੀ ਪੇਸ਼ ਕੀਤੀ ਗਈ। ਮਹਿੰਦਰ ਬਰਨਾਲਾ, ਬਿੰਦਰ ਧਨੌਲਾ ਅਤੇ ਬਲਬੀਰ ਸੰਧੂ ਕਲਾਂ ਵਲੋਂ ਮੈਜਿਕ ਟਰਿੱਕ ਪੇਸ਼ ਕੀਤੇ ਗਏ। ਮਾ.ਰਾਜਿੰਦਰ ਭਦੌੜ ਦੀ ਭਾਵਪੂਰਤ ਤਕਰੀਰ ਨੂੰ ਲੋਕਾਂ ਨੇ ਬੜੀ ਦਿਲਚੱਸਪੀ ਨਾਲ ਸੁਣਿਆ। ਮਾ.ਗੁਰਮੀਤ ਸੁਖਪੁਰਾ ਨੇ ਵਿਦਿਆਰਥੀਆਂ ਦੇ ਮਾਪਿਆਂ ਨਾਲ ਵਿਚਾਰ ਸਾਂਝੇ ਕੀਤੇ। ਇਸ ਮੌਕੇ ਨਵਦੀਪ ਧੌਲਾ, ਜਗਮੋਹਨ ਸੁਲਤਾਨ, ਹਾਕਮ ਠੀਕਰੀਵਾਲਾ ਅਤੇ ਗਗਨਦੀਪ ਕੌਰ, ਰਾਜਵੀਰ ਕੌਰ ਆਦਿ ਵਿਦਿਆਰਥੀਆਂ ਨੇ ਉਸਾਰੂ ਗੀਤ ਪੇਸ਼ ਕੀਤੇ।

ਸਮਾਰੋਹ ਦੇ ਮੁੱਖ ਮਹਿਮਾਨ ਸ੍ਰੀ ਪਰਮਜੀਤ ਖਾਲਸਾ ਨੇ ਕਲੱਬ ਲਈ ਜਿਮਨੇਜ਼ੀਅਮ ਅਤੇ ਪਿੰਡ ਲਈ ਵਾਟਰ ਟੈਂਕਰ ਦੇਣ ਦਾ ਐਲਾਨ ਕੀਤਾ ਅਤੇ ਸਮਾਰੋਹ ਦੇ ਪ੍ਰਧਾਨ ਸ੍ਰੀ ਭੋਲਾ ਸਿੰਘ ਵਿਰਕ ਨੇ 3100 ਰਪੈ ਕਲੱਬ ਨੂੰ ਅਤੇ ਵਿਦਿਆਰਥੀਆਂ ਦੇ ਟੂਰ ਲਈ ਦੋ ਬੱਸਾਂ ਮੁਫਤ ਭੇਜਣ ਦਾ ਐਲਾਨ ਕੀਤਾ। ਸਟੇਜ ਤੋਂ ਅਖੌਤੀ ਸਿਆਣਿਆਂ ਨੂੰ ਬਾਰ ਬਾਰ ਚੁਣੌਤੀ ਦਿੱਤੀ ਗਈ ਕਿ ਜੇਕਰ ਉਨ੍ਹਾਂ ਪਾਸ ਕੋਈ ਗੈਬੀ ਸ਼ਕਤੀ ਹੈ ਤਾਂ ਉਸਦਾ ਪ੍ਰਦਰਸ਼ਨ ਕਰਨ ਅਤੇ ਇਨਾਮ ਜਿੱਤਣ। ਪਰ ਕੋਈ ਨ੍ਹੀਂ ਆਇਆ।

ਮੰਚ ਦਾ ਸੰਚਾਲਨ ਮਾ.ਮਹਿੰਦਰ ਬਰਨਾਲਾ ਨੇ ਕੀਤਾ। ਲੋਕਾਂ ਨੇ ਅਜਿਹਾ ਪ੍ਰੋਗਰਾਮ ਪਹਿਲੀ ਵਾਰ ਦੇਖਿਆ ਸੀ ਅਤੇ ਇਸਦੀ ਭਰਪੂਰ ਸ਼ਲਾਘਾ ਕੀਤੀ।

ਰਿਪੋਰਟ: ਮਾ.ਮਹਿੰਦਰ ਬਰਨਾਲਾ

ਇਕਾਈ ਖੰਨਾ:

1. ਇਕਾਈ ਵੱਲੋਂ ਮਿਤੀ 2.4.03 ਨੂੰ ਜੰਗ ਵਿਰੋਧੀ ਫਰੰਟ ਨਾਲ ਮਿਲਕੇ ਇਰਾਕ ਉਤੇ ਅਮਰੀਕੀ ਹਮਲੇ ਦੇ ਵਿਰੋਧ ਵਿਚ ਐਸ.ਡੀ.ਐਮ. ਦਫਤਰ ਦੇ ਸਾਹਮਣੇ ਵਿਸ਼ਾਲ ਰੋਸ ਮੁਜ਼ਾਹਰਾ ਕੀਤਾ ਗਿਆ ਜਿਸ ਵਿਚ ਇਸ ਇਕਾਈ ਦੇ ਪ੍ਰਧਾਨ ਮਾ.ਮਹਿੰਦਰ ਸਿੰਘ ਤੇ ਸਕੱਤਰ ਬਲਬੀਰ ਸਿੰਘ ਨੇ ਆਪਣੇ ਪ੍ਰਭਾਵਸ਼ਾਲੀ ਭਾਸ਼ਣ ਰਾਹੀਂ ਜੰਗ ਦੇ ਮਹੱਤਵਪੂਰਨ ਮੁੱਦਿਆਂ ਤੇ ਬਰੀਕੀ ਨਾਲ ਜਾਣਕਾਰੀ ਦਿੱਤੀ। ਪ੍ਰੋਗਰਾਮ ਵਿਚ ਗੁਰਮਿੰਦਾ ਸਿੰਘ, ਰਾਕੇਸ਼ ਕੁਮਾਰ ਨਿਊਆਂ, ਰਣਬੀਰ ਸਿੰਘ, ਜਸਵੀਰ ਸਲਾਣਾਂ, ਗੁਰਮੁੱਖ ਸਿੰਘ ਦਾਉਦਪੁਰ, ਦਲਬਾਰਾ ਸਿੰਘ ਦਾਉਦਪੁਰ, ਗੁਰਚਰਨ ਸਿੰਘ ਘੁਟੰਡ ਸਮੇਤ ਬਹੁਤ ਸਾਰੇ ਤਰਕਸ਼ੀਲ ਮੈਂਬਰਾਂ ਨੇ ਆਪਣੀ ਹਾਜ਼ਰੀ ਲਵਾਈ।

2. 1 ਮਈ 2003 ਨੂੰ ਮਈ ਦਿਵਸ ਸਬੰਧੀ ਬਿਜਲੀ ਦਫਤਰ ਦੇ ਸਾਹਮਣੇ ਸ਼ਹਿਰ ਦੀਆਂ ਵੱਖ ਵੱਖ ਯੂਨੀਅਨਾਂ, ਮਜ਼ਦੂਰ ਜਥੇਬੰਦੀਆਂ ਨਾਲ ਰਲਕੇ ਵਿਸ਼ਾਲ ਰੈਲੀ ਕੀਤੀ ਗਈ ਜਿਸ ਵਿਚ ਵੱਖ ਵੱਖ ਬੁਲਾਰਿਆਂ ਤੋਂ ਬਾਅਦ ਜਦੋਂ ਸ੍ਰੀ ਬਲਬੀਰ ਸਿੰਘ ਤੇ ਮਾ.ਮਹਿੰਦਰ ਸਿੰਘ ਵਲੋਂ ਤਕਰੀਰਾਂ ਕੀਤੀਆਂ ਗਈਆਂ ਤਾਂ ਲੋਕ ਇੰਞ ਚੁੱਪ ਕਰ ਗਏ ਕਿ ਕਿਤੇ ਕੋਈ ਸ਼ਬਦ ਸੁਣੇ ਬਿਨਾਂ ਰਹਿ ਨਾ ਜਾਵੇ। ਸ੍ਰੀ ਰਾਕੇਸ਼ ਕੁਮਾਰ ਨਿਊਆਂ ਤੇ ਗੁਰਮਿੰਦਰ ਸਿੰਘ ਨੇ ਜਾਦੂ ਦੇ ਟਰਿੱਕ ਪੇਸ਼ ਕਰਕੇ ਪ੍ਰੋਗਰਾਮ ਨੂੰ ਹੋਰ ਵੀ ਪ੍ਰਭਾਵਸ਼ਾਲੀ ਬਣਾਇਆ। ਪ੍ਰੋਗਰਾਮ ਖਤਮ ਹੋਣ ਤੋਂ ਬਾਅਦ ਲੋਕ ਤਰਕਸ਼ੀਲਾਂ ਦੀਆਂ ਹੀ ਗੱਲਾਂ ਕਰਦੇ ਰਹੇ। ਇਸ ਪ੍ਰੋਗਰਾਮ ਨੂੰ ਸਫਲ ਬਣਉਣ ਲਈ ਰਣਬੀਰ ਸਿੰਘ, ਗੁਰਚਰਨ ਸਿੰਘ, ਗੁਰਮੁਖ ਸਿੰਘ, ਜਸਵੀਰ ਸਿੰਘ ਸਲਾਣਾਂ, ਦਲਵਾਰਾ ਸਿੰਘ ਦਾਉਦਪੁਰ ਸਮੇਤ ਹੋਰ ਮੈਂਬਰਾਂ ਨੇ ਅਹਿਮ ਯੋਗਦਾਨ ਪਾਇਆ ਅਤੇ ਭਾਰੀ ਗਿਣਤੀ ਵਿਚ ਸੁਸਾਇਟੀ ਦਾ ਸਾਹਿਤ ਵੀ ਵੇਚਿਆ ਗਿਆ।

ਰਿਪੋਰਟ: ਜਸਵੀਰ ਸਿੰਘ ਸਲਾਣਾ

ਖਰੜ ਇਕਾਈ:

12 ਅਪ੍ਰੈਲ 2003 ਨੂੰ ਕਾ.ਜਸਵੀਰ ਸਿੰਘ ਟਰਸਟ ਸਵਾੜਾ ਵਲੋਂ ਕਾ.ਜਸਵੀਰਸਿੰਘ ਦੀ ਯਾਦ ਵਿਚ ਤਰਕਸ਼ੀਲ ਮੇਲਾ ਕਰਵਾਇਆ ਗਿਆ। ਪਿੰਡ ਵਾਸੀ ਅਤੇ ਨੇੜੇ ਦੇ ਪਿੰਡਾਂ ਦੇ ਲੋਕ ਬਹੁਤ ਵੱਡੀ ਗਿਣਤੀ ਵਿਚ ਵੀਰ ਜਸਵੀਰ ਨੂੰ ਸ਼ਰਧਾਂਜਲੀ ਸਮਰਪਿਤ ਕਰਨ ਆਏ।

ਸ.ਬਲਦੇਵ ਸਿੰਘ ਕੰਗ ਨੇ ਮੇਲੇ ਦਾ ਉਦਘਾਟਨ ਕਰਦੇ ਹੋਏ ਕਿਹਾ ਕਿ ਸ਼ਹੀਦਾਂ ਦੀ ਯਾਦ ਨੂੰ ਤਾਜ਼ਾ ਰੱਖਣਾ ਅਤੇ ਉਹਨਾਂ ਦੇ ਕੰਮਾਂ ਨੂੰ ਲੋਕਾਂ ਵਿਚ ਠੋਸ ਰੂਪ ਵਿਚ ਲੈ.ਕੇ ਜਾਣਾ ਅੱਜ ਦੀ ਬਹੁਤ ਲੋੜ ਹੈ। ਉਹਨਾਂ ਨੇ ਟਰਸਟ ਦੇ ਮੈਂਬਰਾਂ ਨੂੰ ਇਸ ਕੰਮ ਦੀ ਵਧਾਈ ਦਿਤੀ ਕਿ ਟਰਸਟ ਨੇ ਲੋਕਾਂ ਨੂੰ ਵਹਿਮਾਂ ਭਰਮਾਂ ਵਿਚੋਂ ਕਢਾਉਣ ਲਈ ਉਪਰਾਲਾ ਕੀਤਾ ਹੈ। ਟਰਸਟ ਦੇ ਪ੍ਰਧਾਨ ਸ੍ਰੀ ਬਲਬੀਰ ਸਿੰਘ ਸੇਵਕ, ਡਿਪਟੀ ਐਡਵੋਕੇਟ ਜਨਰਲ, ਪੰਜਾਬ ਅਤੇ ਹਰਿਆਣਾ ਹਾਈਕੋਰਟ ਨੇ ਜੀ ਆਇਆਂ ਆਖਦੇ ਹੋਏ ਕਾ.ਜਸਵੀਰ ਦੇ ਕੀਤੇ ਕੰਮਾਂ ਬਾਰੇ ਅਤੇ ਉਸ ਦੀ ਤਰਕਸ਼ੀਲ ਸੋਚ ਬਾਰੇ ਆਪਣੇ ਵਿਚਾਰ ਰੱਖੇ। ਮਾ.ਤਰਲੋਚਨ ਸਮਰਾਲਾ ਦੀ ਅਗਵਾਈ ਹੇਠ ਆਰਟ ਸੈਂਟਰ ਸਮਰਾਲਾ ਵੱਲੋਂ ਦੋ ਨਾਟਕ "ਦੇਵ ਪੁਰਸ਼ ਹਾਰ ਗਏ" ਅਤੇ "ਸਾੜਸਤੀ" ਖੇਡੇ ਗਏ। ਸਮਾਜ ਵਿਚ ਸਾਧਾਂ-ਸੰਤਾਂ, ਜੋਤਸ਼ੀਆਂ ਅਤੇ ਤਾਂਤਰਿਕਾਂ ਵਲੋਂ ਆਮ ਲੋਕਾਂ ਦਾ ਕੀਤਾ ਜਾਂਦਾ ਸ਼ੋਸ਼ਣ ਬਾਖੂਬੀ ਪੇਸ਼ ਕੀਤਾ। ਪਿੰਡਾਂ ਵਿਚ ਡੇਰਿਆਂ ਕਰਕੇ ਹੁੰਦੇ ਝਗੜੇ, ਨੌਜਵਾਨਾਂ ਵਿਚ ਨਸ਼ੇ ਵਧਣਾ, ਲੋਕਾਂ ਦੀ ਆਰਥਕ, ਸਮਾਜਕ ਤੇ ਸਰੀਰਕ ਹੁੰਦੀ ਲੁੱਟ ਨੂੰ ਨੰਗਾ ਕੀਤਾ ਗਿਆ। ਆਰਟ ਸੈਂਟਰ ਵਲੋਂ ਪੇਸ਼ ਕੀਤੀ ਕੋਰੀਓਗਰਾਫੀ "ਮੈਂ ਧਰਤੀ ਪੰਜਾਬ ਦੀ" ਮੇਲੇ ਦਾ ਸਿਖਰ ਹੋ ਨਿੱਬੜੀ। ਅਜੀਤ ਪ੍ਰਦੇਸੀ, ਸਤਨਾਮ ਦਾਊਂ ਅਤੇ ਪਵਨ ਰੱਤੋਂ ਨੇ ਜਾਦੂ ਦੇ ਟਰਿੱਕ ਪੇਸ਼ ਕਰਕੇ ਲੋਕਾਂ ਦਾ ਮਨੋਰੰਜਨ ਵੀ ਕੀਤਾ ਅਤੇ ਜਾਦੂ ਬਾਰੇ ਪਾਏ ਜਾਂਦੇ ਭੁਲੇਖੇ ਵੀ ਦੂਰ ਕੀਤੇ। ਪਟਿਆਲੇ ਤੋਂ ਤਰਕਸ਼ੀਲ ਆਗੂ ਹਰਚੰਦ ਭਿੰਡਰ ਅਤੇ ਰੋਪੜ ਤੋਂ ਅਜੀਤ ਪ੍ਰਦੇਸੀ ਨੇ ਤਰਕਸ਼ੀਲ ਸੁਸਾਇਟੀ ਦੇ ਕੰਮਾਂ ਬਾਰੇ ਆਪਣੇ ਵਿਚਾਰ ਪ੍ਰਗਟ ਕੀਤੇ। ਜਸਵੀਰ ਸਿੰਘ ਪ੍ਰਚਾਰ ਸਕੱਤਰ ਮਾਣਕਪੁਰ ਸ਼ਰੀਫ ਨੇ ਤਰਕਸ਼ੀਲਤਾ ਬਾਰੇ ਕਵਿਤਾ ਕਹੀ। ਐਡਵੋਕੇਟ ਰੂਪ ਸਿੰਘ ਰੂਪ ਨੇ ਇਰਾਕ ਜੰਗ ਬਾਰੇ ਅਮਰੀਕਾ ਦੀ ਦਾਦਾਗਿਰੀ ਨੂੰ ਕਾਵਿਕ ਰੂਪ ਵਿਚ ਪੇਸ਼ ਕੀਤਾ।



ਟਰਸਟ ਦੇ ਮੈਂਬਾਂ ਸ੍ਰੀ ਰਾਜਿੰਦਰ ਸਿੰਘ, ਹਰਜੰਗ ਸਿੰਘ, ਸ੍ਰੀ ਚੀਮਾ ਜੀ ਅਮਨਦੀਪ ਆਦਿ ਨੇ ਕਿਹਾ ਕਿ ਕਾ.ਜਸਵੀਰ ਦੀ ਯਾਦ ਵਿਚ ਹਰ ਸਾਲ ਤਰਕਸ਼ੀਲ ਪ੍ਰੋਗਰਾਮ ਕੀਤੇ ਜਾਣਗੇ। ਮੇਲੇ ਨੂੰ ਸਫਲ ਬਣਾਉਣ ਲਈ ਤਰਕਸ਼ੀਲ ਸੁਸਾਇਟੀ ਦੀ ਇਕਾਈ ਖਰੜ ਦੇ ਪ੍ਰਧਾਨ ਇਕਬਾਲ ਸਿੰਘ, ਸੁਖਵੀਰ ਸਿੰਘ, ਰਣਧੀਰ ਕੌਰ, ਜਸਪਾਲ ਸਿੰਘ, ਦਿਲਬਾਗ ਸਿੰਘ, ਲੱਕੀ ਸਕਰੁੱਲਾਂਪੁਰੀ ਨੇ ਭਰਵਾਂ ਸਹਿਯੋਗ ਦਿੱਤਾ। ਇਸ ਮੇਲੇ ਵਿਚ ਮੋਹਾਲੀ ਇਕਾਈ ਦੇ ਪ੍ਰਧਾਨ ਜਰਨੈਲ ਕਰਾਂਤੀ, ਨੰਗਲ ਦੇ ਪ੍ਰਧਾਨ ਰਵਿੰਦਰ ਨੰਗਲ, ਰੋਪੜ ਦੇ ਪ੍ਰਧਾਨ ਨਰਿੰਦਰ ਕੁਮਾਰ ਨੇ ਮੈਂਬਰ ਸਾਥੀਆਂ ਨਾਲ ਸ਼ਿਰਕਤ ਕੀਤੀ। ਮੰਚ ਸੰਚਾਲਨ ਸ੍ਰੀ ਗੁਰਮੀਤ ਖਰੜ ਪ੍ਰਧਾਨ ਚੰਡੀਗੜ੍ਹ ਜੋਨ ਨੇ ਕੀਤਾ।

ਰਿਪੋਰਟ: ਗੁਰਮੀਤ ਖਰੜ

ਇਕਾਈ ਰੋਪੜ:

ਮਿਤੀ 24.3.03 ਨੂੰ ਪਿੰਡ ਮਾਜਰੀ ਕਲੋਨੀ ਵਿਚ ਪ੍ਰੋਗਰਾਮ ਦਿੱਤਾ ਗਿਆ। ਬੱਚਿਆਂ ਦੁਆਰਾ ਨਾਟਕ ਬਾਬਾ ਛੂਣ-ਛਣੱਕ ਖੇਡਿਆ ਗਿਆ। ਨਾਟਕ ਦੁਆਰਾ ਅਖੌਤੀ ਬਾਬਿਆਂ ਦਾ ਪਰਦਾਫਾਸ਼ ਕੀਤਾ ਗਿਆ। ਗੁਰਮਿੰਦਰ ਖੇੜੀ ਨੇ ਇਕ ਤਰਕਸ਼ੀਲ ਗੀਤ ਗਾ ਕੇ ਪ੍ਰੋਗਰਾਮ ਦੀ ਸ਼ੁਰੂਆਤ ਕੀਤੀ ਜਸਵੀਰ ਮਾਣਕਪੁਰਸ਼ਰੀਫ ਨੇ ਜ਼ੋਰਦਾਰ ਤੇ ਸੁਚਾਰੂ ਢੰਗ ਨਾਲ ਤਰਕਸ਼ੀਲ ਨਜ਼ਰੀਆ ਲੋਕਾਂ ਅੱਗੇ ਪੇਸ਼ ਕੀਤਾ। ਅਜੀਤ ਪ੍ਰਦੇਸੀ ਨੇ ਜਾਦੂ ਸ਼ੋਅ ਪੇਸ਼ ਕੀਤਾ। ਪਵਨ ਰੱਤੋਂ ਨੇ ਵਹਿਮਾਂ ਭਰਮਾਂ, ਅੰਧ ਵਿਸ਼ਵਾਸ਼ਾਂ, ਅਫਵਾਹਾਂ ਤੋਂ ਲੋਕਾਂ ਨੂੰ ਸੁਚੇਤ ਕੀਤਾ। ਪਿੰਡ ਦੇ ਸਰਪੰਚ ਨੇ ਸ੍ਰੀ ਬਾਲਕ ਰਾਮ ਜੀ ਨੇ ਪ੍ਰੋਗਰਾਮ ਦਾ ਉਦਘਾਟਨ ਕੀਤਾ ਤੇ ਮਾਇਕ ਸਹਾਇਤਾ ਵੀ ਕੀਤੀ। ਸਾਰੇ ਪਿੰਡ ਵਾਸੀਆਂ ਨੇ ਤਰਕਸ਼ੀਲ ਸੁਸਾਇਟੀ ਦੇ ਇਸ ਉਦਮ ਦੀ ਸ਼ਲਾਘਾ ਕੀਤੀ ਤੇ ਸਭਨਾਂ ਨੇ ਆਰਥਿਕ ਸਹਾਇਤਾ ਵੀ ਕੀਤੀ।

2. ਮਿਤੀ 26.3.03 ਨੂੰ ਪਿੰਡ ਮੜੌਲੀ ਹੈ ਵਿਚ ਸ਼ਹੀਦ ਕਾਂਸ਼ੀ ਰਾਮ ਦੀ ਯਾਦ ਵਿਚ ਪ੍ਰੋਗਰਾਮ ਕੀਤਾ ਗਿਆ। ਰੋਪੜ ਇਕਾਈ ਵੱਲੋਂ ਅਜੀਤ ਪ੍ਰਦੇਸੀ ਤੇ ਪਵਨ ਕੁਮਾਰ ਰੱਤੋਂ ਨੇ ਪ੍ਰੋਗਰਾਮ ਵਿਚ ਸ਼ਿਰਕਤ ਕੀਤੀ। ਦੋਹਾਂ ਨੇ ਲੋਕਾਂ ਨੂੰ ਆਪਣੇ ਤਰਕਸ਼ੀਲ ਵਿਚਾਰਾਂ ਨਾਲ ਲੋਕਾਂ ਨੂੰ ਤਰਕਸ਼ੀਲ ਸੋਚ ਅਪਨਾਉਣ ਲਈ ਬੇਨਤੀ ਕੀਤੀ। ਨਾਟਕ ਟੀਮ ਵਲੋਂ ਨਾਟਕ 'ਨਵ ਜਨਮੇ'। 'ਟੋਆ'। 'ਸੋਮਾਜ' ਖੇਡੇ ਗਏ। ਸਮੁੱਚਾ ਪ੍ਰੋਗਰਾਮ ਸਫਰ ਰਿਹਾ।

3. ਮਿਤੀ 12.4.03 ਨੂੰ ਪਿੰਡ ਸਵਾੜਾ ਵਿਚ ਇਕ ਤਰਕਸ਼ੀਲ ਮੇਲਾ ਕੀਤਾ ਗਿਆ। ਇਹ ਮੇਲਾ ਸ਼ਹੀਦ ਜਸਵੀਰ ਸਿੰਘ ਜੀ ਦੀ ਯਾਦ ਨੂੰ ਸਮਰਪਿਤ ਸੀ। ਆਰਟ ਸੈਂਟਰ ਸਮਰਾਲਾ ਮਾ.ਤਰਲੋਚਨ ਸਿੰਘ ਜੀਦੀ ਅਗਵਾਈ ਵਿਚ ਨਾਟਕ ਤੇ ਕੋਰੀਓਗਰਾਫੀ ਖੇਡੇ ਗਏ। ਸ਼ੂਗਲ ਮਿਲ ਦੇ ਸਾਬਕਾ ਡਾਇਰੈਕਟਰ ਨੇ ਸ਼ਹੀਦ ਬਾਰੇ ਵਿਚਾਰ ਰੱਖੇ ਅਤੇ ਤਰਕਸ਼ੀਲਾਂ ਦੀ ਤੇ ਪਿੰਡ ਦੇ ਯੂਥ ਕਲੱਬ ਦੀ ਬਹੁਤ ਪ੍ਰਸੰਸਾ ਕੀਤੀ। ਸਨਮਾਨ ਚਿੰਨ ਵੀ ਤਕਸੀਮ ਕੀਤੇ ਗਏ। ਅਜੀਤ ਪ੍ਰਦੇਸੀ ਨੂੰ ਪੁਰਾਣਾ ਤੇ ਤਜਰਬੇਕਾਰ ਵਰਕਰ ਹੋਣ ਨਾਤੇ ਸਨਮਾਨ ਚਿੰਨ ਦਿੱਤਾ ਗਿਆ। ਅਜੀਤ ਪ੍ਰਦੇਸੀ ਜੀ ਨੇ ਜਾਦੂ ਸ਼ੋਅ ਦਿੱਤਾ ਤੇ ਪਵਨ ਰੱਤੋਂ ਨੇ ਨਾਲ ਨਾਲ ਕਮੈਂਅਰੀ ਕੀਤੀ। ਪ੍ਰਦੇਸੀ ਜੀ ਨੇ ਸ਼ਹੀਦਾਂ ਦੇ ਪਾਏ ਪੂਰਨਿਆਂ ਉਤੇ ਚੱਲਣ ਦੀ ਅਪੀਲ ਕੀਤੀ। ਲੋਕਾਂ ਨੇ ਜ਼ੋਰਦਾਰ ਤਾੜੀਆਂ ਵਜਾ ਕੇ ਸਵਾਗਤ ਕੀਤਾ। ਜਸਵੀਰ ਸਿੰਘ ਮਾਣਪੁਰਸ਼ਰੀਫ ਨੇ ਇਕ ਕਵਿਤਾ ਸੁਣਾ: ਕੇ ਸਭਨਾਂ ਨੂੰ ਪ੍ਰਭਾਵਿਤ ਕੀਤਾ।

4. ਮਿਤੀ 10 ਮਈ 2003 ਨੂੰ ਪਿੰਡ ਅਵਾਨ ਕੋਨ, ਜ਼ਿਲਾ ਰੋਪੜ ਵਿਖੇ ਇਕ ਨਾਟਕ ਮੇਲਾ ਹੋਇਆ। ਇਹ ਮੇਲਾ ਯੁਵਕ ਸੇਵਾਵਾਂ ਕਲੱਬ ਰਜਿ: ਅਵਾਨ ਕੋਟ ਵਲੋਂ ਕਰਵਾਹਿਆ ਗਿਆ। ਮੇਲੇ ਵਿਚ ਪੰਜਾਬ ਦੇ ਸਹਿਕਾਰਤਾ ਮੰਤਰੀ ਯਗਦੱਤ ਸ਼ਰਮਾ ਜੀ ਨੇ ਸ਼ਿਰਕਤ ਕੀਤੀ। ਉਨ੍ਹਾਂ ਕਲੱਬ ਨੂੰ ਪੰਦਰਾਂ ਹਜ਼ਾਰ ਸਹਇਤਾ ਦਿੱਤੀ। ਮੇਲੇ ਦੀ ਸ਼ੁਰੂਆਤ ਰੋਪੜ ਇਕਾਈ ਦੇ ਅਜੀਤ ਪ੍ਰਦੇਸੀ ਨੇ ਇਥੇ ਜਾਦੂ ਦੇ ਟਰਿੱਕ ਵਿਖਾ ਕੇ ਕੀਤੀ। ਪਵਨ ਰੱਤੋਂ ਨੇ ਵਹਿਮਾਂ ਭਰਮਾਂ ਖਿਲਾਫ ਭਾਸ਼ਣ ਦਿੱਤਾ। ਭਾਈ ਮੰਨਾ ਸਿੰਘ ਯਾਨੀ ਸ੍ਰੀ ਗੁਰਸ਼ਰਨ ਹੋਰਾਂ ਜੀ ਦੇ ਨਾਟਕ ਖੇਡੇ ਗਏ। ਸਥਾਨਕ ਪਿੰਡ ਵਾਲਿਆਂ ਵੱਲੋਂ ਭੰਗੜੇ ਪੇਸ਼ ਕੀਤੇ ਗਏ। ਇਕ ਟੀਮ ਨੇ ਪਾਖੰਡੀ ਸਾਧ ਵੀ ਖੇਡਿਆ। ਇਕ ਪ੍ਰਾਈਵੇਟ ਚੈਨਲ ਨੇ ਸਾਰਾ ਪ੍ਰੋਗਰਾਮ ਰੀਕਾਰਡ ਕੀਤਾ।

5. ਮਿਤੀ 13.5.03 ਨੂੰ ਖਾਲਸਾ ਹਾਇਰ ਸੈਕੰਡਰੀ ਸਕੂਲ ਰੋਪੜ ਵਿਖੇ ਤਰਕਸ਼ੀਲ ਪ੍ਰੋਗਰਾਮ ਦਿੱਤਾ ਗਿਆ। ਇਹ ਪ੍ਰੋਗਰਾਮ ਸਵੇਰੇ 8 ਵਜੇ ਤੋਂ 10 ਵਜੇ ਤਕ ਜਾਰੀ ਰਿਹਾ। ਪਵਨ ਰੱਤੋਂ ਨੇ ਜਾਦੂ ਬਾਰੇ ਪੈਂਦੇ ਭੁਲੇਖੇ ਦੂਰ ਕੀਤੇ ਅਤੇ ਵਹਿਮਾਂ ਭਰਮਾਂ ਬਾਰੇ ਦੱਸਿਆ ਅਤੇ ਤਰਕਸ਼ੀਲ ਸੋਚ ਅਪਨਾਉਣ ਲਈ ਪ੍ਰੇਰਿਆ। ਵਿਸ਼ੇਸ਼ ਗੱਲ ਇਹ ਰਹੀ ਕਿ ਜਿੱਥੇ ਬੱਚਿਆਂ ਨੇ ਵੱਡੀ ਗਿਣਤੀ ਵਿਚ ਤਰਕਸ਼ੀਲ ਮੈਗਜ਼ੀਨ ਖਰੀਦੇ ਉਥੇ ਸਕੂਲ ਦੇ ਪ੍ਰਿੰਸੀਪਲ ਸਾਹਿਬ ਜੀ ਨੇ ਪ੍ਰੋਗਰਾਮ ਤੋਂ ਖੁਸ਼ ਹੋ ਕੇ ਸਕੂਲ ਲਈ ਇਕ ਲਾਈਫ ਮੈਂਬਰਸ਼ਿੱਪ ਫੀਸ ਵੀ ਭਰੀ। ਅਜੀਤ ਪ੍ਰਦੇਸੀ ਨੇ ਜਾਦੂ ਦੀਆਂ ਚਲਾਕੀਆਂ ਸਬੰਧੀ ਦੱਸਿਆ। ਅਖੀਰ ਵਿਚ ਪ੍ਰਿੰਸੀਪਲ ਸਾਹਿਬ ਨੇ ਤਰਕਸ਼ੀਲ ਸੁਸਾਇਟੀ ਦਾ ਤੇ ਬੱਚਿਆਂ ਦਾ ਧੰਨਵਾਦ ਕੀਤਾ ਅੰਤਾਂ ਦੀ ਗਰਮੀ ਦੇ ਬਾਵਜੂਦ ਸਮੂਹ ਸਟਾਫ ਤੇ ਬੱਚੇ ਅਖੀਰ ਤਕ ਬੜੇ ਚਾਅ ਨਾਲ ਪ੍ਰੋਗਰਾਮ ਦੇਖਦੇ ਰਹੇ।

6. ਮਿਤੀ 14.5.03 ਨੂੰ ਜੀ.ਐਮ.ਐਨ. ਹਾਈ ਸਕੂਲ ਰੋਪੜ ਵਿਖੇ ਤਰਕਸ਼ੀਲ ਪ੍ਰੋਗਰਾਮ ਦਿੱਤਾ ਗਿਆ। ਪਵਨ ਰੱਤੋਂ ਨੇ ਤਰਕਸ਼ੀਲਤਾ ਬਾਰੇ ਭਾਸ਼ਣ ਦਿੱਤਾ। ਅਜੀਤ ਪ੍ਰਦੇਸੀ ਨੇ ਜਾਦੂ ਦੇ ਟਰਿੱਕ ਦਿਖਾਏ ਅਤੇ ਇਸਦੇ ਭੇਦ ਸਮਝਾਏ। ਪ੍ਰਦੇਸੀ ਨੇ ਬੱਚਿਆਂ ਤੋਂ ਇਹ ਵਾਅਦੇ ਵੀ ਲਏ: 1.ਅਸੀਂ ਨਸ਼ਿਆਂ ਤੋਂ ਦੂਰ ਰਹਾਂਗੇ,2.ਅਸੀਂ ਮਾਪਿਆਂ ਤੇ ਅਧਿਆਪਕਾਂ ਦੀ ਆਗਿਆ ਦਾ ਪਾਲਣ ਕਰਾਂਗੇ,3.ਅਸੀਂ ਹਮੇਸ਼ਾ ਸੱਚ ਬੋਲਾਂਗੇ,4.ਅਸੀਂ ਦਿਲ ਲਗਾ ਕੇ ਪੜ੍ਹਾਂਗੇ,5.ਅਸੀਂ ਖੇਡਾਂ ਵਿਚ ਭਾਗ ਲਵਾਂਗੇ,6.ਅਸੀਂ ਦੋਸਤਾਂ ਮਿੱਤਰਾਂ ਨਾਲ ਰਲ ਮਿਲ ਕੇ ਰਹਾਂਗੇ,7.ਅਸੀਂ ਆਪਣੇ ਸਕੂਲ ਤੇ ਦੇਸ਼ ਦਾ ਨਾਂ

ਰੌਸ਼ਨ ਕਰਾਂਗੇ। ਸਕੂਲ ਵਿਚ ਚੰਗੇ ਮੈਗਜ਼ੀਨ ਵੀਖਰੀਦੇ ਗਏ

7. ਮਿਤੀ 18.5.03 ਨੂੰ ਸੀਨੀਅਰ ਸੈਕੰਡਰੀ ਸਕੂਲ ਨੂਰਪੁਰਬੇਦੀ ਵਿਖੇ ਇਕ ਤਰਕਸ਼ੀਲ ਸੈਮੀਨਾਰ ਕਰਵਾਇਆ ਗਿਆ। ਮੁੱਖ ਮਹਿਮਾਨ ਤੇ ਬੁਲਾਰਾ ਭੂਰਾ ਸਿੰਘ ਮਹਿਮਾ ਸਰਜਾ ਸਨ। ਉਨ੍ਹਾਂ ਨੇ ਆਪਣੇ ਭਾਸ਼ਣ"ਸਮਾਜ ਨੂੰ ਤਰਕਸ਼ੀਲਤਾ ਦੀ ਲੋੜ ਕਿਉਂ?" ਬਾਰੇ ਵਿਚਾਰ ਪੇਸ਼ ਕੀਤੇ। ਲੋਕਾਂ ਨੂੰ ਅੰਧਵਿਸ਼ਵਾਸ਼ੀ ਸੋਚ ਤਿਆਗ ਕੇ ਵਿਗਿਆਨਕ ਸੋਚ ਨੂੰ ਅਪਨਾਉਣ ਲਈ ਜ਼ੋਰ ਦਿੱਤਾ।

ਸੈਮੀਨਾਰ ਦਾ ਪ੍ਰਬੰਧ ਮਾ.ਨਰਿੰਦਰਪਾਲ ਡੀ.ਪੀ.ਈ. ਤੇ ਉਨ੍ਹਾਂ ਦੇ ਸਹਿਯੋਗੀਆਂ ਨੇ ਕੀਤਾ। ਸਟੇਜ ਸੰਚਾਲਣ ਅਮਰਨਾਥ ਸੈਣੀਮਾਜਰਾ ਨੇ ਕੀਤਾ। ਸੈਮੀਨਾਰ ਨੂੰ ਅਧਿਆਪਕ ਆਗੂ ਪ੍ਰੀਤਮ ਸਿੰਘ, ਅਜੀਤ ਪ੍ਰਦੇਸੀ, ਮਾ.ਗੁਰਮੀਤ ਸਿੰਘ ਸਕੱਤਰ, ਕਿਸਾਨ ਆਗੂ ਮੋਹਨ ਸਿੰਘ ਧਮਾਣਾ, ਪਰਮਜੀਤ ਸਿੰਘ ਖਿਜਰਾਬਾਦ, ਸ੍ਰੀ ਖੁਸ਼ਹਾਲ ਲਾਲੀ, ਬਲਵੀਰ ਸਿੰਘ ਸਰਪੰਚ ਭੱਟੋਂ, ਮਾ.ਮੰਗਤ ਰਾਮ ਭੋਲੀ, ਜਸਵੀਰ ਗਾਂਧੀ, ਸਕੂਲ ਦੇ ਪ੍ਰਿੰਸੀਪਲ ਸਾਹਿਬ ਆਦਿਕ ਨੇ ਸੰਬੋਧਨ ਕੀਤਾ।

ਨੰਗਲ ਇਕਾਈ ਵਲੋਂ ਰਵਿੰਦਰ ਸਿੰਘ ਅਤੇ ਕੁਲਦੀਪ ਚੰਦ ਨੇ ਪ੍ਰਦਰਸ਼ਨੀ ਅਤੇ ਕਿਤਾਬਾਂ ਦੀ ਸਟਾਲ ਲਗਾਈ। ਜਸਵੀਰ ਸਿੰਘ ਮਾਣਕਪੁਰਸ਼ਰੀਫ ਨੇ ਕਵਿਤਾਵਾਂ ਪੜੀਆਂ। ਬਹੁਤ ਸਾਰੇ ਲੋਕਾਂ ਨੇ ਭੂਰਾ ਸਿੰਘ ਨੂੰ ਪ੍ਰਸ਼ਨ ਪੁੱਛੇ ਜਿਨ੍ਹਾਂ ਦਾ ਉਹਨਾਂ ਨੇ ਵਿਸਥਾਰਪੂਰਵਕ ਨਿਵਾਰਨ ਕੀਤਾ। ਨਵੇਂ ਅਤੇ ਵਿਰੋਧੀ ਵਿਚਾਰਾਂ ਵਾਲਿਆਂ ਨੂੰ ਜਦੋਂ ਤਸੱਲੀਬਖਸ਼ ਉੱਤਰ ਮਿਲ ਗਏ ਤਾਂ ਉਹਨਾਂ ਨੇ ਵੀ ਤਰਕਸ਼ੀਲਤਾ ਦੇ ਵਿਚਾਰਾਂ ਉਤੇ ਚੱਲਣ ਦਾ ਪ੍ਰਣ ਕੀਤਾ।

ਇਕਾਈ ਭਾਈਰੂਪਾ:

ਮਿਤੀ 6 ਫਰਵਰੀ 2003 ਨੂੰ ਭਾਈਰੂਪਾ ਵਿਖੇ ਬਾਬਾ ਭਾਈ ਰੂਪ ਚੰਦ ਸਪੋਰਟਸ ਕਲੱਬ ਵਲੋਂ ਤਰਕਸ਼ੀਲ ਮੇਲਾ ਕਰਵਾਇਆ ਗਿਆ ਜਿਸ ਵਿਚ ਜਗਸੀਰ ਜੀਦਾ ਵਲੋਂ ਅਗਾਂਹਵਧੂ ਗੀਤ ਸੰਗੀਤ ਤੇ ਬੋਲੀਆਂ ਰਾਹੀਂ ਲੋਕਾਂ ਦਾ ਮਨੋਰੰਜਨ ਕੀਤਾ ਗਿਆ। ਪੀਪਲਜ਼ ਥੀਏਟਰ ਲਹਿਰਾਗਾਗਾ ਵਲੋਂ ਸੈਮੂਅਲ ਦੀ ਨਿਰਦੇਸ਼ਨਾ ਹੇਠ ਅਗਾਂਹਵਧੂ ਨਾਟਕ "ਮਿੱਟੀ ਰੁਦਨ ਕਰੇ," "ਬਾਲ ਭਗਵਾਨ" ਅਤੇ ਓਪੇਰਾ ਖੇਡੇ ਗਏ। ਮਾ.ਰਜਿੰਦਰ ਭਦੌੜ ਤੇ ਬਲਵਿੰਦਰ ਬਰਨਾਲਾ ਨੇ ਆਪਣੇ ਵਿਚਾਰ ਪੇਸ਼ ਕੀਤੇ ਜਿਸ ਵਿਚ ਪਾਖੰਡੀ ਸਾਧਾਂ, ਜੋਤਸ਼ੀਆਂ ਅਤੇ ਚੇਲਿਆਂ ਵਲੋਂ ਲੁੱਟੇ ਜਾ ਰਹੇ ਮਿਹਨਤਕਸ਼ ਲੋਕਾਂ ਨੂੰ ਉਨ੍ਹਾਂ ਦੀ ਅਸਲੀਅਤ ਤੋਂ ਜਾਣੂ ਕਰਾਇਆ। ਮੇਲੇ ਦੀ ਸ਼ੁਰੂਆਤ ਅੱਖਾਂ ਤੇ ਪੱਟੀ ਬੰਨ ਕੇ ਮੋਟਰਸਾਈਕਲ ਚਲਾਉਣ ਤੋਂ ਕੀਤੀ ਗਈ। ਮੁਖ ਮਹਿਮਾਨ ਕਾ.ਅਮਰੀਕ ਸਿੰਘ ਫੂਲ ਸਨ ਜਿੰਨ੍ਹਾਂ ਦੇ ਨਾਲ ਸ੍ਰ.ਗੁਰਇੰਦਰਜੀਤ ਸਿੰਘ ਕੁੱਕੂ ਵੀ ਨਾਲ ਸਨ। ਭਾਈਰੂਪਾ ਸਕੂਲ ਦੇ ਅਵੱਲ ਆਏ ਬੱਚਿਆਂ ਨੂੰ ਸਨਮਾਨਿਤ ਕੀਤਾ ਗਿਆ। ਤਰਕਸ਼ੀਲ ਸੋਚ ਨੂੰ ਅਪਨਾਉਣ ਲਈ ਲੋਕਾਂ ਨੂੰ ਪ੍ਰੇਰਨਾ ਦਿੱਤੀ ਗਈ । ਰਾਮਪੁਰਾ ਇਕਾਈ ਵਲੋਂ ਤਰਕਸ਼ੀਲ ਪ੍ਰਦਰਸ਼ਨੀ ਕਿਤਾਬਾਂ ਦੀ ਸੇਲ ਲਾਈ ਗਈ। ਜਾਦੂ ਦੇ ਟਰਿੱਕ ਪੇਸ਼ ਕੀਤੇ ਗਏ। ਜੰਟਾ ਸਿੰਘ ਨੇ ਜਾਦੂ ਦੇ ਟਰਿੱਕਾਂ ਬਾਰੇ ਵਿਸਥਾਰ ਸਹਿਤ ਜਾਣਕਾਰੀ ਦਿੱਤੀ ਕਿ ਜਾਦੂ ਇਕ ਕਲਾ ਹੈ, ਹੱਥ ਦੀ ਸਫਾਈ ਹੈ, ਇਕ ਹੇਰਾਫੇਰੀ ਹੈ ਜੋ ਹਰ ਇਕ ਆਦਮੀ ਇਨ੍ਹਾਂ ਆਈਟਮਾਂ ਨੂੰ ਕਰ ਸਕਦਾ ਹੈ। ਮੇਲੇ ਦਾ ਸਹਿਯੋਗ ਸਪੋਰਟਸ ਕਲੱਬ ਵਲੋਂ ਬਹੁਤ ਹੀ ਉਤਸ਼ਾਹ ਨਾਲ ਦਿੱਤਾ ਗਿਆ ਅਤੇ ਭਾਰਤੀ ਕਿਸਾਨ ਯੂਨੀਅਨ ਨੇ ਲੰਗਰ ਦੀ ਸੇਵਾ ਅਤੇ ਸਾਰੇ ਪ੍ਰਬੰਧ ਮੇਲੇ ਦੇ ਅਖੀਰ ਤਕ ਪੂਰੀ ਤਨਦੇਹੀ ਨਾਲ ਨਿਭਾਏ। ਸੁਸਾਇਟੀ ਵਲੋਂ ਇਨਾਂ ਦਾ ਬਹੁਤ ਹੀ ਧੰਨਵਾਦ ਕੀਤਾ ਗਿਆ।

2. ਮਿਤੀ 23 ਮਾਰਚ 2003 ਨੂੰ ਸ਼ਹੀਦੇ ਆਜ਼ਮ ਭਗਤ ਸਿੰਘ ਨੂੰ ਸਮਰਪਿਤ ਲੋਕਲ ਕਮੇਟੀ ਵਲੋਂ ਦਿਆਲਪੁਰਾ ਭਾਈਕਾ ਵਿਖੇ ਭਾਈਰੂਪਾ ਇਕਾਈ ਦੇ ਸਹਿਯੋਗ ਨਾਲ ਤਰਕਸ਼ੀਲ ਮੇਲਾ ਕਰਵਾਇਆ ਗਿਆ। ਤਰਕਸ਼ੀਲ ਮੇਲੇ ਦੇ ਮੁਖ ਮਹਿਮਾਨ ਅਮਰੀਕ ਸਿੰਘ ਫੂਲ ਸਨ। ਮੇਲੇ ਦੇ ਸ਼ੁਰੂ ਵਿਚ ਅੱਖਾਂ ਤੇ ਪੱਟੀ ਬੰਨ ਕੇ ਮੋਟਰਸਾਈਕਲ ਚਲਾਇਆ ਗਿਆ। ਜਗਸੀਰ ਜੀਦਾ ਵਲੋਂ ਅਖੌਤੀ ਸਾਧਾਂ ਨੂੰ ਸਮਾਜ ਦੇ ਵੱਡੇ ਦੁਸ਼ਮਣ ਗਰਦਾਨਿਆ ਗਿਆ ਅਤੇ ਆਪਣੇ ਉਸਾਰੂ ਗੀਤਾਂ, ਤਰਕਸ਼ੀਲ ਬੋਲੀਆਂ ਰਾਹੀਂ ਦਰਸਾਇਆ ਗਿਆ ਕਿ ਹੁਣ ਵਿਗਿਆਨ ਦਾ ਯੁੱਗ ਹੈ। ਪਾਖੰਡੀ ਸਾਧ ਆਪਣੇ ਨੰਗੇ ਹੋ ਰਹੇ ਕੁਕਰਮਾਂ ਨੂੰ ਛੁਪਾਉਣ ਲਈ ਅੱਖਾਂ ਦੇ ਕੈਂਪ, ਗਰੀਬਾਂ ਦੇ ਵਿਆਹ ਕਰਵਾਉਣ ਦਾ ਪਾਖੰਡ ਰਚ ਰਹੇ ਹਨ।

ਆਰਟ ਸੈਂਟਰ ਸਮਰਾਲਾ ਵਲੋ ਦੋ ਨਾਟਕ, ਤੇ ਦੇਵ ਪੁਰਸ਼ ਹਾਰ ਗਏ ਅਤੇ ਸਾੜਸਤੀ, ਖੇਡੇ ਗਏ ਜਿਸ ਵਿਚ ਸਾਧਾਂ ਦੀ ਅਸਲੀਅਤ ਨੂੰ ਨੰਗਾ ਕੀਤਾ ਗਿਆ।

ਮਾ.ਰਜਿੰਦਰ ਭਦੌੜ ਨੇ ਹੱਲ ਕੀਤੇ ਕੇਸਾ ਦੀਆਂ ਉਦਾਹਰਣਾਂ ਦੇ ਕੇ ਲੋਕਾਂ ਨੂੰ ਅੰਧਵਿਸ਼ਵਾਸ਼ਾਂ ਚੋਂ ਨਿਕਲਣ ਬਾਰੇ ਸਮਝਾਇਆ।

ਤਰਕਸ਼ੀਲ ਪ੍ਰਦਰਸ਼ਨੀ ਰਾਮਪੁਰਾ ਇਕਾਈ ਵਲੋਂ ਜਾਦੂ ਦੇ ਸ਼ੋਅ ਜੰਟਾ ਸਿੰਘ ਅਤੇ ਜਗਦੇਵ ਸਿੰਘ ਅਤੇ ਭਾਈਰੂਪਾ ਇਕਾਈ ਵਲੋਂ ਦਿਖਾਏ ਗਏ। ਜਾਦੂ ਬਾਰੇ ਦੱਸਿਆ ਗਿਆ ਕਿ ਜਾਦੂ ਕਾਲਾ ਨਾ ਚਿੱਟਾ, ਜਾਦੂ ਕਰਦੇ ਦਾ ਕਿੱਤਾ। ਸਕੂਲ ਦੇ ਬੱਚਿਆਂ ਵਲੋਂ ਨਾਟਕ ਅਨਪੜ੍ਹਤਾ ਪੇਸ਼ ਕੀਤਾ ਗਿਆ। ਸਕੂਲ ਵਿਚੋਂ ਅੱਵਲ ਆਏ ਬੱਚਿਆਂ ਨੂੰ ਸਨਮਾਨਿਤ ਕੀਤਾ ਗਿਆ। ਕਾ.ਅਮਰੀਕ ਸਿੰਘ ਫੂਲ ਨੇ ਆਪਣੇ ਵਿਚਾਰ ਪੇਸ਼ ਕੀਤੇ ਜਿਸ ਵਿਚ ਇਹ ਗਿਲ੍ਹਾ ਰੱਖਿਆ ਗਿਆ ਕਿ ਸ੍ਰ.ਭਗਤ ਸਿੰਘ ਨੂੰ ਸਮਰਪਿਤ ਮੇਲੇ ਹੋਣ ਤੇ ਅਜੇ ਤੱਕ ਭਗਤ ਸਿੰਘ ਦਾ ਨਾਂ ਕਿਸੇ ਨੇ ਸਟੇਜ ਤੋਂ ਘੱਟ ਹੀ ਲਿਆ ਜਾਂਦਾ ਹੈ। ਇਸ ਗੱਲ ਨੂੰ ਮਹਿਸੂਸ ਕਰਦੇ ਹੋਏ ਮਾ.ਤਰਲੋਚਨ ਸਿੰਘ ਨੇ ਸ਼ਹੀਦਾਂ ਬਾਰੇ ਚੰਗੀ ਤਰ੍ਹਾਂ ਜਾਣੂ ਕਰਵਾਇਆ ਕਿ ਦਿਲੀ ਵਾਲੇ ਭਗਤ ਸਿੰਘ ਭੁੱਲ ਜਾਣ ਲੇਕਿਨ ਆਪਾਂ ਪੰਜਾਬ ਦੇ ਲੋਕਾਂ ਨੇ ਭਗਤ ਸਿੰਘ ਨੂੰ ਨਹੀਂ ਭੁੱਲਣਾ ਅਤੇ ਮੂੰਹ ਬੋਲਦੀ ਕੋਰੀਓਗ੍ਰਾਫੀ ਬਲਜਿੰਦਰ ਕੌਰ ਵਲੋਂ ਮੈਂ ਧਰਤੀ ਪੰਜਾਬ ਦੀ ਵਸਦੀ ਉੱਜੜ ਗਈ, ਪੇਸ਼ ਕਰਵਾਈ ਗਈ।



ਮੇਲੇ ਨੂੰ ਬਹੁਤ ਹੀ ਉਤਸ਼ਾਹ ਨਾਲ ਪਿੰਡ ਦੇ ਅਗਾਂਹਵਧੂ ਨੌਜਵਾਨਾਂ ਤੇ ਲੋਕਲ ਕਮੇਟੀ ਦੇ ਪ੍ਰਧਾਨ ਅਵਤਾਰ ਸਿੰਘ ਤੇ ਹੋਰ ਮੈਂਬਰ ਕਰਤਾਰ ਸਿੰਘ ਪੰਚਾਇਤ ਮੈਂਬਰ, ਸੁਖਜਿੰਦਰ ਸਿੰਘ ਮਿੰਟੂ, ਬਲਵਿੰਦਰ ਸਿੰਘ, ਅਨਮੋਲ ਸਿੰਘ, ਗੁਰਪ੍ਰੀਤ ਸਿੰਘ, ਬਿੱਟੂ, ਬੀਬੀ ਸਿੰਦਰਪਾਲ ਕੌਰ ਅਤੇ ਇਕਾਈ ਭਾਈਰੂਪਾ ਦੇ ਮਿਰਗਿੰਦਰ ਸਿੰਘ ਮਿੰਟੂ ਨੇ ਰਲ ਮਿਲ ਕੇ ਨੇਪਰੇ ਚਾੜ੍ਹਿਆ। ਸਟੇਜ ਦੀ ਕਾਰਵਾਈ ਬੂਟਾ ਸਿੰਘ ਪ੍ਰਧਾਨ ਭਾਈਰੂਪਾ ਨੇ ਕੀਤੀ।

ਪਿੰਡ ਦੇ ਮਰਦਾਂ ਅਤੇ ਇਸਤਰੀਆਂ ਨੇ ਬਹੁਤ ਜ਼ਿਆਦਾ ਮੇਲੇ ਨੂੰ ਚਾਹੁੰਦੇ ਹੋਏ ਲੋਕਾਂ ਦਾ ਠਾਠਾਂ ਮਾਰਦਾ ਇਕੱਠ ਹੋਇਆ ਅਤੇ ਆਰਾਮ ਦੇ ਨਾਲ ਸ਼ਾਮ ਤੱਕ ਪ੍ਰੋਗਰਾਮ ਨੂੰ ਦੇਖਿਆ।

3. 30 ਮਾਰਚ 2003 ਨੂੰ ਪਿੰਡ ਮਲੂਕਾ ਵਿਖੇ ਪੁਲਾੜ ਯਾਤਰੀ ਕਲਪਨਾ ਚਾਵਲਾ ਦੀ ਯਾਦ ਵਿਚ ਤਰਕਸ਼ੀਲ ਮੇਲਾ ਕਰਵਾਇਆ ਗਿਆ। ਇਹ ਮੇਲਾ ਤਰਕਸ਼ੀਲ ਕਮੇਟੀ ਮਲੂਕਾ ਅਤੇ ਰੋਟਰੀ ਕਲੱਬ ਮਲੂਕਾ ਵਲੋਂ ਸਾਂਝੇ ਤੌਰ ਤੇ ਕਰਵਾਇਆ ਗਿਆ। ਜਗਸੀਰ ਜੀਦਾ ਵਲੋਂ ਉਸਾਰੂ ਸੋਚ ਰੱਖਣ ਵਾਲੇ ਗੀਤ, ਤਰਕਸ਼ੀਲ ਬੋਲੀਆਂ ਅਤੇ ਪਾਖੰਡੀ ਸਾਧੂਆਂ ਦੀਆਂ ਕਰਤੂਤਾਂ ਨੂੰ ਦਰਸਾਉਣ ਵਾਲੇ ਗੀਤ ਪੇਸ਼ ਕੀਤੇ ਗਏ। ਆਰਟ ਸੈਂਟਰ ਸਮਰਾਲਾ ਵਲੋਂ ਨਾਟਕ, ਮਿੱਟੀ ਰੋਦਨ ਕਰੇ ਅਤੇ ਆਦਮਖੋਰ ਖੇਡੇ ਗਏ। ਕੋਰੀਓਗਰਾਫੀ ਉਹ ਟੁੱਟਗੀ ਸਰਕਾਰਲੋਕਾਂ ਦੇ ਮਨਾਂ ਦਾ ਖਿੱਚ ਦਾ ਕੇਂਦਰ ਬਣ ਗਈ ਅਤੇ ਇਸ ਕੋਰੀਓਗਰਾਫੀ ਨੂੰ ਬਹੁਤ ਹੀ ਜ਼ਿਆਦਾ ਸਲਾਹਿਆ ਗਿਆ ਜੋ ਗੀਤ ਦੇ ਰੂਪ ਵਿਚ ਸਰਕਾਰ ਦੀ ਅਸਲੀਅਤ ਤੇ ਸਿੱਧੀ ਚੋਟ ਸੀ। ਮਾ.ਰਜਿੰਦਰ ਭਦੌੜ ਨੇ ਵਹਿਮ ਭਰਮਾਂ ਖਿਲਾਫ ਭਾਸ਼ਨ ਦਿੱਤਾ। ਸਕੂਲ ਦੇ ਅੱਵਲ ਆਏ ਬੱਚਿਆਂ ਨੂੰ ਸਨਮਾਨਿਤ ਕੀਤਾ ਗਿਆ। ਤਰਕਸ਼ੀਲ ਪ੍ਰਦਰਸ਼ਨੀ, ਕਿਤਾਬਾਂ ਦੀ ਸੇਲ ਅਤੇ ਜਾਦੂ ਦੇ ਸ਼ੋਅ ਰਾਮਪੁਰਾ ਇਕਾਈ ਵਲੋਂ ਪੇਸ਼ ਕੀਤੇ ਗਏ। ਤਰਕਸ਼ੀਲ ਮੇਲੇ ਦੇ ਮੁੱਖ ਪ੍ਰਬੰਧਕ ਸ੍ਰ.ਅਮਰ ਸਿੰਘ ਮਲੂਕਾ ਤੇ ਸ੍ਰ.ਹਰਪਾਲ ਸਿੰਘ, ਗੁਰਤੇਜ ਸਿੰਘ ਸੈਕਟਰੀ ਅਤੇ ਹੋਰ ਜਿਨ੍ਹਾਂ ਨੇ ਸਟੇਜ ਦੀ ਕਾਰਵਾਈ ਕੀਤੀ। ਇਸਤੋਂ ਇਲਾਵਾ ਹੋਰ ਨੌਜਵਾਨ ਵੀਰਾਂ ਨੇ ਬਹੁਤ ਹੀ ਸਹਿਯੋਗ ਦਿੱਤਾ। ਪੂਰੀ ਗਰਮੀ ਹੋਣ ਦੇ ਬਾਵਜੂਦ ਵੀ ਲੋਕਾਂ ਨੇ ਮੇਲੇ ਨੂੰ ਬਹੁਤ ਹੀ ਧਿਆਨ ਨਾਲ ਦੇਖਿਆ ਅਤੇ ਵਿਚਾਰ ਸੁਣੇ।

ਰਿਪੋਰਟ: ਬੂਟਾ ਸਿੰਘ ਪ੍ਰਧਾਨ

ਇਕਾਈ ਜੋਨ ਝੱਤਰਾ:

1. ਇਸ ਇਕਾਈ ਕੋਲ ਇਕ ਨੌਜਵਾਨ ਦੇ ਕੇਸ ਆਇਆ ਜਿਸਨੂੰ ਪ੍ਰੇਤ ਚਿੰਬੜਿਆ ਦੱਸਿਆ ਜਾਂਦਾ ਸੀ। ਜਦ ਪਰਿਵਾਰ ਨਾਲ ਅਤੇ ਨੌਜਵਾਨ ਨਾਲ ਗੱਲਬਾਤ ਕੀਤੀ ਗਈ ਤਾਂ ਪਤਾ ਚੱਲਿਆ ਕਿ ਅਸਲ ਵਿਚ ਨੌਜਵਾਨ ਨੂੰ ਆਪਣੇ ਆਪ ਦੀ ਮਰਦਾਨਗੀ ਤਾਕਤ ਬਾਰੇ ਗਲਤਫਹਿਮੀ ਸੀ। ਉਹ ਪਹਿਲਾਂ ਸਿਆਣਿਆਂ ਅਤੇ ਅਖੌਤੀ ਡਾਕਟਰਾਂ ਕੋਲੋਂ ਲੁੱਟ ਕਰਵਾ ਚੁੱਕੇ ਸਨ। ਕੇਸ ਨੂੰ ਸਮਝਦਿਆਂ ਉਸ ਨੌਜਵਾਨ ਨੂੰ ਸੰਮੋਹਿਕ ਨੀਂਦ ਦੇ ਕੇ ਜਦ ਉਸਾਰੂ ਸੁਝਾਅ ਦਿੱਤੇ ਗਏ ਤਾਂ ਉਹ ਨੌਜਵਾਨ ਠੀਕ ਠਾਕ ਹੋ ਗਿਆ ਅਤੇ ਹੁਣ ਸਾਧਾਰਨ ਜ਼ਿੰਦਗੀ ਜੀਅ ਰਿਹਾ ਹੈ।

2. ਗਰਾਮ ਪੰਚਾਇਤ ਦੇ ਸਹਿਯੋਗ ਨਾਲ ਪਿੰਡ ਸਨ੍ਹੇਰ ਵਿਖੇ ਇਕ ਵਿਸਾਲ ਤਰਕਸ਼ੀਲ ਮੇਲਾ ਕਰਵਾਇਆ ਗਿਆ। ਲੋਕ ਕਲਾ ਮੰਚ ਜ਼ੀਰਾ ਦੇ ਜਾਦੂਗਰ ਸਮਸ਼ੇਰ ਸੰਮਾ ਨੇ ਜਾਦੂ ਦੇ ਟਰਿੱਕ ਦਿਖਾਏ ਅਤੇ ਮਾ.ਮੇਘ ਰਾਜ ਰੱਲਾ ਨੇ ਜਾਦੂ ਦੀ ਹੇਰਾਫੇਰੀ ਬਾਰੇ ਲੋਕਾਂ ਨੂੰ ਦੱਸਿਆ। ਦਰਸ਼ਨ ਖੋਖਰ ਵਲੋਂ ਇਨਕਲਾਬੀ ਗੀਤ ਪੇਸ਼ ਕੀਤੇ ਗਏ। ਬਾਅਦ ਵਿਚ ਨਾਟਕ "ਤੇ ਦੇਵ ਪੁਰਸ਼ ਹਾਰ ਗਏ" ਪੇਸ਼ ਕੀਤਾ ਗਿਆ। ਕੋਰੀਓਗਰਾਫੀ "ਮੈਨੂੰ ਕੁੱਖ 'ਚ ਨਾਲ ਕਤਲ ਕਰਾ ਨੀ ਮਾਏ ਮੇਰੀਏ" ਪੇਸ਼ ਕੀਤੀ ਗਈ ਜਿਸਨੂੰ ਦੇਖ ਕੇ ਦਰਸ਼ਕਾਂ ਦੀਆਂ ਅੱਖਾਂ ਭਰ ਆਈਆਂ ਅਤੇ ਸ੍ਰੀ ਰੱਲਾ ਨੇ ਭਰੂਣ ਹੱਤਿਆ ਤੇ ਬੋਲਦਿਆਂ ਕਿਹਾ ਕਿ ਜੇ ਮੁਰਗਾ, ਬਕਰਾ, ਮਾਰਨਾ ਪਾਪ ਹੈ ਤਾਂ ਗਰਭ ਟੈਸਟਾਂ ਰਾਹੀਂ ਧੀਆਂ ਮਾਰਨਾ ਮਹਾਂ-ਪਾਪ ਹੈ। ਇਸਤੋਂ ਵੱਡਾ ਕੋਈ ਪਾਪ ਨਹੀਂ। ਨੌਜਵਾਨਾਂ ਵਿਚ ਵਧ ਰਹੇ ਨਸ਼ੇ ਦੇ ਰੁਝਾਨ ਨੂੰ ਦਰਸਾਉਦਾ ਨਾਟਕ "ਮਿੱਟੀ ਰੁਦਨ ਕਰੇ" ਪੇਸ਼ ਕੀਤਾ ਗਿਆ। ਮੰਚ ਸੰਚਾਲਨ ਜਗਮੋਹਣ ਸਿੰਘ ਝੱਤਰਾ ਨੇ ਕੀਤਾ। ਅਖੀਰ ਤੇ ਇਕਾਈ ਪ੍ਰਧਾਨ ਬਲਦੇਵ ਸਿੰਘ, ਗੁਰਜੰਟ ਸਿੰਘ, ਅਜਮੇਰ ਸਿੰਘ, ਜਸਵੰਤ ਸਿੰਘ, ਕਰਮਜੀਤ ਸਿੰਘ, ਮੰਗ ਸਿੰਘ ਸਰਪੰਚ, ਡਾ.ਲਖਵੀਰ ਸਿੰਘ ਅਤੇ ਪ੍ਰੇਮੀ ਅਤੇ ਗੁਰਚਰਨ ਨੇ ਪਹੁੰਚੇ ਦਰਸ਼ਕਾਂ ਦਾ ਧੰਨਵਾਦ ਕੀਤਾ।

ਰਿਪੋਰਟ ਜਗਮੋਹਣ ਝੱਤਰਾ।

ਫਗਵਾੜਾ ਇਕਾਈ:

ਮਿਤੀ 15 ਫਰਵਰੀ 2003 ਨੂੰ ਸ੍ਰੀ ਗੁਰੂ ਰਵਿਦਾਸ ਜੀ ਦੇ ਜਨਮ ਦਿਵਸ ਤੇ ਪਿੰਡ ਚੱਕ ਹਕੀਮਾਂ ਵਿਖੇ ਤਰਕਸ਼ੀਲ ਮੇਲਾ ਕਰਵਾਇਆ ਗਿਆ। ਇਹ ਮੇਲਾ ਵਿਸ਼ੇਸ਼ ਇਸ ਦਿਨ ਤੇ ਇਸ ਕਰਕੇ ਕਰਵਾਇਆ ਗਿਆ ਸੀ ਕਿਉਂਕਿ ਉਥੇ ਬਹੁਗਿਣਤੀ ਮਜ਼ਦੂਰ ਜਮਾਤ ਦਾ ਵੱਡਾ ਇਕੱਠ ਹੁੰਦਾ ਹੈ। ਇਨ੍ਹਾਂ ਲੋਕਾਂ ਵਿਚ ਤਰਕਸ਼ੀਲਤਾ ਦਾ ਚਾਨਣ ਦਾ ਛਿੱਟਾ ਦੇਣਾ ਜ਼ਰੂਰੀ ਹੈ। ਪ੍ਰਗਤੀ ਨਾਟਕ ਕਲਾ ਕੇਂਦਰ ਲਾਂਦੜਾ ਦੀ ਨਾਟਕ ਟੀਮ ਨੇ ਗੁਰੂ ਰਵੀ ਦਾਸ ਜੀ ਦੀ ਪ੍ਰਗਤੀਸ਼ੀਲ ਵਿਚਾਰਧਾਰਾ ਤੇ ਲਿਖਿਆ ਨਾਟਕ "ਐਸਾ ਚਾਹੁੰ ਰਾਜ ਮੈਂ","ਮਿਸਤਰੀ ਰਾਮ ਲਾਲ" ਅਤੇ ਕੋਰੀਗਰਾਫੀ "ਧੀ ਦੀ ਪੁਕਾਰ" ਪੇਸ਼ ਕੀਤੇ ਗਏ। ਨਾਟਕਾਂ ਦੇ ਪ੍ਰੋਗਰਾਮ ਦੌਰਾਨ ਚੱਕ ਹਕੀਮਾ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਆਗੂ ਸ੍ਰੀ ਬਲਵੀਰ ਰਾਜਾ ਸੋਢੀ ਨੇ ਤਰਕਸ਼ੀਲ ਸੁਸਾਇਟੀ ਦੇ ਲੋਕਾਂ ਨੂੰ ਚੇਤੰਨ ਕਰਨ ਦੇ ਕੰਮਾਂ ਦੀ ਭਰਪੂਰ ਸ਼ਲਾਘਾ ਕੀਤੀ। ਸੁਸਾਇਟੀ ਦੇ ਜਲੰਧਰ ਜੋਨ ਦੇ ਸਕੱਤਰ ਮਾ.ਸੁਖਦੇਵ ਫਗਵਾੜਾ ਨੇ ਹਾਜ਼ਰ ਲੋਕਾਂ ਨੂੰ ਮਹਾਨ ਪੁਰਸ਼ਾਂ ਦੀ ਮਾਨਵਤਾ ਲਈ ਕੀਤੇ ਮਹਾਨ ਕੰਮਾਂ ਤੋਂ ਪ੍ਰੇਰਨਾ ਲੈ ਕੇ ਤਰਕਮਈ ਜੀਵਨ ਜਿਉਣ ਅਤੇ ਫੋਕੇ ਵਹਿਮਾਂ-ਭਰਤਾਂ ਤੇ ਅੰਧਵਿਸ਼ਵਾਸ਼ਾਂ ਤੋ ਖਹਿੜਾ ਛੁਡਾ ਕੇ ਆਪਣਾ ਜੀਵਨ ਪੱਧਰ ਉਚਾ ਚੁੱਕਣ ਦੀ ਅਪੀਲ ਕੀਤੀ। ਉਨ੍ਹਾਂ ਨੇ ਬੱਚਿਆਂ ਦੀ ਪੜ੍ਹਾਈ ਅਤੇ ਸਿਹਤ ਦੀ ਬੇਹਤਰੀ ਤੇ ਹੱਕ ਹਲਾਲ ਦੀ ਕਮਾਈ ਖਰਚਣ ਦੀ ਲੋੜ ਤੇ ਜ਼ੋਰ ਦਿੱਤਾ। ਸਮਾਗਮ ਨੂੰ ਘਣਸ਼ਾਮ

ਜੀ ਨੇ ਸੰਬੋਧਨ ਕਰਦਿਆਂ ਡਾ.ਬੀ.ਆਰ.ਅੰਬੇਡਕਾਰ ਦੀ ਵਿਗਿਆਨਕ ਵਿਚਾਰਧਾਰਾ ਅਪਨਾਉਣ ਦੀ ਪ੍ਰੇਰਨਾ ਦਿੱਤੀ। ਸਮਾਗਮ ਦੌਰਾਨ ਜਾਦੂ ਦੇ ਟਰਿੱਕ ਦਿਖਾਏ ਇਨ੍ਹਾਂ ਸਬੰਧੀ ਭੁਲੇਖਿਆਂ ਨੂੰ ਦੂਰ ਕੀਤਾ ਗਿਆ। ਸਟੇਜ ਸੰਚਾਲਨ ਦੀ ਜ਼ਿੰਮੇਵਾਰੀ ਜਸਵਿੰਦਰ ਪਟਵਾਰੀ ਜੀ ਨੇ ਨਿਭਾਈ।

2. ਮਿਤੀ 25 ਮਈ ਨੂੰ ਆਪਣੇ ਮੈਂਬਰਾਂ ਦਾ ਵਿਚਾਰਧਾਰਕ ਪੱਧਰ ਉਚਾ ਚੁੱਕਣ ਲਈ ਇਕ ਟਰੇਨਿੰਗ ਵਰਕਸ਼ਾਪ ਫਗਵਾੜਾ ਵਿਖੇ ਆਯੋਜਿਤ ਕੀਤੀ ਗਈ। ਇਸਦਾ ਮੁੱਖ ਵਿਸ਼ਾ ਸੀ "ਤਰਕਸ਼ੀਲਤਾ ਕੀ ਹੈ? ਤੇ ਤਰਕਸ਼ੀਲ ਜਥੇਬੰਦੀ ਦੀ ਲੋੜ ਕਿਉਂ?" ਇਸ ਵਿਸ਼ੇ ਤੇ ਇਕਾਈ ਪ੍ਰਧਾਨ ਸ੍ਰੀ ਘਣਸ਼ਾਮ, ਜਸਵਿੰਦਰ ਪਟਵਾਰੀ, ਮਾ.ਨਵਕਿਰਨ, ਸੁਖਦੇਵ ਫਗਵਾੜਾ, ਮਾ.ਗਿਆਨ ਚੰਦ, ਕਰਮਜੀਤ, ਸ੍ਰੀ ਚਰਨ ਦਾਸ, ਸ੍ਰੀ ਵਨੇਸ਼ ਐਡਵੋਕੇਟ ਅਤੇ ਸੁਰਿੰਦਰਪਾਲ ਪੱਦੀ ਨੇ ਵਿਸਥਾਰਪੂਰਵਕ ਤਰਕਸ਼ੀਲਤਾ ਦੇ ਅਰਥਾਂ ਬਾਰੇ, ਤਰਕਸ਼ੀਲਤਾ ਦੀ ਸਾਰਥਿਕਤਾ ਬਾਰੇ ਦੱਸਿਆ ਅਤੇ ਕਿਹਾ ਕਿ ਇਹ ਤਰਕਸ਼ੀਲ ਜਥੇਬੰਦੀ ਵਿਚ ਕੰਮ ਕਰਨ ਨਾਲ ਹੀ ਹੋ ਸਕਦੀ ਹੈ। ਨਿਜੀ ਤਰਕਸ਼ੀਲਤਾ ਕਈ ਵਾਰ ਗਲਤ ਫੈਸਲੇ ਲੈ ਕੇ ਤਰਕਸ਼ੀਲ ਲਹਿਰ ਦਾ ਨੁਕਸਾਨ ਵੀ ਕਰ ਸਕਦੀ ਹੈ। ਚਾਰ ਘੰਟੇ ਚੱਲੀ ਇਸ ਵਰਕਸ਼ਾਪ ਦੌਰਾਨ ਹਾਜ਼ਰ ਮੈਂਬਰਾਂ ਨੇ ਕਈ ਤਰ੍ਹਾਂ ਦੀਆਂ ਸ਼ੱਕਾ ਨਵਿਰਤੀਆਂ ਵੀ ਕੀਤੀਆਂ! ਤਰਕਸ਼ੀਲਤ ਲਹਿਰ ਦੀ ਸਫਲਤਾ ਲਈ ਕਿਤਾਬਾਂ, ਅਖਬਾਰਾਂ ਤੇ ਮੈਗਜ਼ੀਨ ਤੋਂ ਗਿਆਨ ਵਧਾਊ ਲਿਖਤਾਂ ਪੜ੍ਹਣੀਆਂ ਜ਼ਰੂਰੀ ਹਨ। ਹਾਸਲ ਗਿਆਨ ਨੂੰ ਲੋਕਾਂ ਵਿਚ ਵੰਡਣ ਅਤੇ ਇਸ ਗਿਆਨ ਨੂੰ ਤਰਜ਼ੇ-ਜ਼ਿੰਦਗੀ ਦਾ ਅੰਗ ਬਣਾ ਕੇ ਲੋਕਾਂ ਲਈ ਮਿਸਾਲ ਕਾਇਮ ਕੀਤੀ ਜਾ ਸਕਦੀ ਹੈ। ਸਮਾਜ ਵਿਚ ਜੇਕਰ ਵਿਅਕਤੀਗਤ ਤੌਰ ਤੇ ਤੁਹਾਡਾ ਪ੍ਰਭਾਵ ਹਾਂ ਪੱਖੀ ਹੈ ਤਾਂ ਤੁਸੀਂ ਸਮਾਜ ਦੇ ਲੋਕਾਂ ਲਈ ਚਾਨਣ ਮੁਨਾਰਾ ਬਣ ਸਕਦੇ ਹੋ। ਜੇਕਰ ਨਿੱਜੀ ਜ਼ਿੰਦਗੀ ਤੁਹਾਡੀ ਪ੍ਰਭਾਵਹੀਣ ਹੈ ਤਾਂ ਤੁਸੀਂ ਸਮਾਜ ਲਈ ਰਾਹ ਦਰਸਾਵਾ ਨਹੀਂ ਬਣ ਸਕਦੇ। ਸੋ ਸਮੁੱਚੀ ਵਰਕਸ਼ਾਪ ਦਾ ਇਹੀ ਪ੍ਰਭਾਵ ਸੀ ਕਿ ਪਹਿਲਾਂ ਬਤੌਰ ਵਿਅਕਤੀ ਤੁਹਾਡੀ ਜ਼ਿੰਦਗੀ ਦਾ ਪ੍ਰਭਾਵ ਮਿਸਾਲੀ ਹੋਣੀ ਚਾਹੀਦੀ ਹੈ। ਫਿਰ ਲੋਕ ਤੁਹਾਡੇ ਵਿਚਾਰ ਵੀ ਸੁਣਨਗੇ ਅਤੇ ਤੁਹਾਡੇ ਤੇ ਯਕੀਨ ਵੀ ਕਰਨਗੇ।

ਰਿਪੋਰਟ ਸੁਖਦੇਵ ਫਗਵਾੜਾ

3. ਫਗਵਾੜਾ ਤੋਂ 7 ਕਿ.ਮੀ. ਦੀ ਦੂਰੀ ਤੇ ਪਿੰਡ ਹਰਦੋਫਰਾਲਾ ਵਿਖੇ ਅਮੋ ਸਮਾਜ ਸੁਧਾਰ ਸਭਾ ਹਰਦੋਫਰਾਲਾ ਵਲੋਂ ਸਾਂਝੇ ਤੌਰ ਤੇ ਤਰਕਸ਼ੀਲ ਮੇਲਾ ਆਯੋਜਿਤ ਕੀਤਾ ਗਿਆ। ਭਾਵੇਂ ਇਸ ਦਿਨ ਬਾਰਸ਼ ਹੋ ਜਾਣ ਕਾਰਨ ਮੇਲੇ ਦੇ ਪ੍ਰੋਗਰਾਮ ਬਾਰੇ ਜੱਕੋ-ਤੱਕੀ ਵਾਲਾ ਮਾਹੌਲ ਬਣਿਆ ਹੋਇਆ ਸੀ ਪਰ ਜਦੋਂ ਪ੍ਰੋਗਰਾਮ ਕਰਨ ਦਾ ਫੈਸਲਾ ਕੀਤਾ ਗਿਆ ਤਾਂ ਇਸ ਨੂੰ ਦੇਖਣ ਲਈ ਲੋਕਾਂ ਵਿਚ ਕਾਫੀ ਉਤਸ਼ਾਹ ਸੀ। ਇਹ ਨਾਟਕ ਮੇਲਾ ਡਾ.ਭੀਮ ਰਾਓ ਅੰਬੇਡਕਾਰ ਜੀ ਦੇ ਜਨਮ ਦਿਵਸ ਦੇ ਸਬੰਧ ਵਿਚ ਪਿੰਡ ਵਲੋਂ ਕਰਵਾਇਆ ਗਿਆ। 19 ਅਪ੍ਰੈਲ ਨੂੰ ਹੋਏ ਇਸ ਪ੍ਰੋਗਰਾਮ ਵਿਚ ਆਰਟ ਸੈਂਟਰ ਸਮਰਾਲਾ ਦੀ ਟੀਮ ਵਲੋਂ "ਤੇ ਦੇਵ ਪੁਰਸ਼ ਹਾਰ ਗਏ", "ਸਾੜਸਤੀ" ਅਤੇ ਕੋਰੀਓਗਰਾਫੀ "ਮੈਂ ਧਰਤੀ ਪੰਜਾਬ ਦੀ ਲੋਕੋ ਵਸਦੀ ਉਜੜ ਗਈ" ਆਦਿ ਪੇਸ਼ ਕੀਤੇ ਗਏ। ਕਨੇਡਾ ਤੋਂ ਆਏ ਵਿਸ਼ੇਸ਼ ਮਹਿਮਾਨਾਂ ਨੇ ਸੁਸਾਇਟੀ ਦੇ ਪ੍ਰੋਗਰਾਮਾਂ ਨੂੰ ਲੋਕ ਪੱਖੀ ਕਦਮ ਦੱਸਿਆ। ਸ੍ਰੀ ਘਣਸ਼ਾਮ ਜੀ ਨੇ ਡਾ.ਅੰਬੇਡਕਾਰ ਜੀ ਦੀ ਪ੍ਰਗਤੀਸ਼ੀਲ ਵਿਚਾਰਧਾਰਾ ਤੇ ਵਿਸਥਾਰਪੂਰਵਕ ਚਾਨਣਾ ਪਾਇਆ। ਜਸਵਿੰਦਰ ਪਟਵਾਰੀ ਨੇ ਲੋਕ ਨੂੰ ਸੰਬੋਧਨ ਕਰਦਿਆਂ ਆਪਣੀ ਤਰਜ਼ੇ-ਜ਼ਿੰਦਗੀ ਨੂੰ ਸਾਧਾਂ-ਸੰਤਾਂ ਤੇ ਕਥਿਤ ਗੈਬੀ ਸ਼ਕਤੀਆਂ ਦੇ ਦਾਅਵੇਦਾਰਾਂ ਮਗਰ ਲੱਗ ਕੇ ਤਬਾਹ ਕਰਨ ਦੀ ਬਜਾਏ ਡਾ.ਅੰਬੇਡਕਾਰ ਵਾਂਗ ਸੰਘਰਸ਼ਾਂ ਰਾਹੀਂ ਵਿਗਿਆਨਕ ਢੰਗਾਂ ਨਾਲ ਜਿਉਣ ਦੀ ਅਪੀਲ ਕੀਤੀ। ਸਮਾਗਮ ਦੌਰਾਨ ਸਟੇਜ ਉਤੇ ਸਾਥੀ ਸੁਖ ਰਾਮ, ਸੁਰਿੰਦਰ ਪੱਦੀ, ਸੁਰਿੰਦਰ ਦੁਸਾਂਝ ਨੇ ਅੱਗ ਵਾਂਗ ਗਰਮ ਸੰਗਲਾਂ ਨੂੰ ਹੱਥਾਂ ਨਾਲ ਠੰਡਾ ਕਰਕੇ ਵਿਖਾਇਆ। ਸਮਾਗਮ ਦੇ ਅਖੀਰ ਵਿਚ ਮਘਦੇ ਕੋਲਿਆਂ ਤੇ ਨੰਗੇਂ ਪੈਰੀਂ ਤੁਰ ਕੇ ਸਿਰਫ ਸੁਸਾਇਟੀ ਮੈਂਬਰਾਂ ਨੇ ਹੀ ਨਹੀਂ ਸਗੋਂ ਆਮ ਲੋਕਾਂ ਨੇ ਵੀ ਤਰਕਸ਼ੀਲਾਂ ਦੇ ਮਗਰ ਨੰਗੇ ਪੈਰੀਂ ਤੁਰਕੇ ਦਿਖਾਇਆ। ਮਾ.ਤਿਰਲੋਚਨ ਸਿੰਘ ਦੀ ਨਿਰਦੇਸ਼ਨਾਂ ਹੇਠ ਖੇਡੇ ਗਏ ਨਾਟਕ ਬਹੁਤ ਪ੍ਰਭਾਵਸ਼ਾਲੀ ਸਨ। ਇਸ ਸਮਾਗਮ ਦੀ ਸਟੇਜ ਦੀ ਕਾਰਵਾਈ ਸੁਖਦੇਵ ਫਗਵਾੜਾ ਨੇ ਨਿਭਾਈ।

ਰਿਪੋਰਟ: ਜਸਵਿੰਦਰ ਪਟਵਾਰੀ।

ਇਕਾਈ ਬਠਿੰਡਾ:

1. ਯੁਵਕ ਭਲਾਈ ਕਲੱਬ ਖੇਮੂਆਣਾ ਦੇ ਸਹਿਯੋਗ ਨਾਲ ਖੇਮੂਆਣਾ ਪਿੰਡ ਵਿਚ ਇਕ ਤਰਕਸ਼ੀਲ ਮੇਲਾ ਕਰਵਾਇਆ ਗਿਆ ਜਿਸ ਵਿਚ ਜਾਦੂ ਦੇ ਟਰਿੱਕ, ਗੀਤ ਅਤੇ ਤਰਕਸ਼ੀਲ ਵਿਚਾਰਾਂ ਦੀ ਪੇਸ਼ਕਾਰੀ ਕੀਤੀ ਗਈ। ਪੋਸਟਰ ਪ੍ਰਦਰਸ਼ਨੀ ਅਤੇ ਤਰਕਸ਼ੀਲ ਸਾਹਿਤ ਤੇ ਕੈਸਟਾਂ ਦੀ ਸਟਾਲ ਲਾ ਕੇ ਵੇਚੀਆਂ ਗਈਆਂ। ਜਾਦੂ ਟਰਿੱਕ ਕੁਲਵੰਤ ਸਿੰਘ ਮੀਤ ਪ੍ਰਧਾਨ, ਵਿਜੈ ਕੁਮਾਰ ਤੇ ਬੂਟਾ ਸਿੰਘ ਅਤੇ ਵਿਚਾਰ ਡਾ.ਕੇਵਲ ਕ੍ਰਿਸ਼ਨ ਜੀਦਾ, ਰਣਜੀਤ ਸਿੰਘ ਜੋਨਲ ਪ੍ਰਧਾਨ ਨੇ ਪੇਸ਼ ਕੀਤੇ। ਗੀਤ ਲੋਕ ਸੰਗੀਤ ਮੰਡਲੀ ਜਗਸੀ ਜੀਦਾ ਨੇ ਪੇਸ਼ ਕੀਤੇ।

2. ਸ੍ਰ.ਗੁਰਦੇਵ ਸਿੰਘ ਔਲਖ, ਪ੍ਰਿੰਸੀਪਲ, ਪੰਜਾਬ ਟਾਈਪ ਕਾਲਜ, ਬਠਿੰਡਾ, ਨੇਤਰਦਾਨੀ ਦੇ ਮਰਨ ਉਪਰੰਤ ਨੇਤਰਦਾਨ ਸਮਾਗਮ ਕਰਵਾਇਆ ਗਿਆ। ਡਾ.ਜਸਵਿੰਦਰ ਸਿੰਘ ਆਈ ਕੇਅਰ ਸੁਸਾਇਟੀ ਮੌੜ ਮੰਡੀ ਰਾਹੀਂ ਉਨ੍ਹਾਂ ਦੇ ਨੇਤਰ ਲਏ ਗਏ ਤੇ ਉਨ੍ਹਾਂ ਦੇ ਫੈਸਲੇ ਦੀ ਸ਼ਲਾਘਾ ਕਰਦਿਆਂ ਹਰ ਇਕ ਨੂੰ ਇਉਂ ਕਰਨ ਦੀ ਪ੍ਰੇਰਨਾ ਦਿੱਤਾ। ਇਸ ਵਿਚ ਸ੍ਰੀ ਹਰਿੰਦਰ ਕੁਮਾਰ, ਡਾ.ਕੇਵਲ ਜੀਦਾ, ਸ੍ਰੀ ਹਾਕਮ ਸਿੰਘ ਦਾ ਯੋਗਦਾਨ ਪ੍ਰਸੰਸਾਯੋਗ ਰਿਹਾ।

ਰਿਪੋਰਟ ਰਾਮ ਸਿੰਘ ਨਿਰਮਾਣ



| | |
|---|---|
| 70. ਇਕਾਈ ਭੁੱਚੋ ਮੰਡੀ | 1,500 |
| 71. ਸ਼੍ਰੀ ਮਦਨ ਮੋਹਨ ਬਹਿਲ ਬਠਿੰਡਾ | 250 |
| 72. ਸ਼੍ਰੀ ਸੁਖਦੇਵ ਸਿੰਘ ਭੱਟੀ ਬਠਿੰਡਾ | 250 |
| 73. ਇਕਾਈ ਮੌੜ | 5,000 |
| 74. ਸ਼੍ਰੀ ਰਾਮ ਰਤਨ ਗਰਗ, ਬਠਿੰਡਾ | 150 |
| 75. ਸ਼੍ਰੀ ਅਸ਼ੋਕ ਕੁਮਾਰ ਅਤੇ ਸਾਥੀ ਲੁਧਿਆਣਾ | 15,000 |
| 76. ਇਕਾਈ ਤਲਵੰਡੀ ਸਾਬੋ | 2,000 |
| 77. ਸਟਾਫ, ਸ.ਹ. ਸਕੂਲ ਗੋਂਦਾਰਾ | 500 |
| 78. ਸ਼੍ਰੀ ਰਾਜਿੰਦਰ ਕੁਮਾਰ ਇੰਸਟਰਕਟਰ ਬਠਿੰਡਾ | 100 |
| 79. ਸ਼੍ਰੀ ਅਸ਼ੋਕ ਮਿੱਤਲ ਬਠਿੰਡਾ | 100 |
| 80. ਸ਼੍ਰੀ ਹਰਜਸ ਸਿੰਘ ਬਸੰਤ ਵਿਹਾਰ ਬਠਿੰਡਾ | 100 |
| 81. ਸ਼੍ਰੀ ਹਰਬੰਸ ਸਿੰਘ ਬੀਬੀ ਵਾਲਾ ਬਠਿੰਡਾ | 45 |
| 82. ਇਕਾਈ ਸਰਦੂਲਗੜ੍ਹ | 1,000 |
| 83. ਸ਼੍ਰੀ ਬਲਵੀਰ ਚੰਦ ਲੌਂਗੋਵਾਲ | 100 |
| 84. ਸਟਾਫ ਸ.ਹ.ਸਕੂਲ ਬੀੜ ਬਹਿਮਣ | 200 |
| 85. ਸ਼੍ਰੀ ਸੂਰਜ ਭਾਨ ਸਮਾਲਸਰ | 100 |
| 86. ਸ਼੍ਰੀ ਪ੍ਰੀਤਮ ਸਿੰਘ ਭਾਣਾ ਫਰੀਦਕੋਟ | 200 |
| 87. ਬਲਜੀਤ ਸਿੰਘ ਰਾਮੇਆਣਾ | 50 |
| 88. ਇਕਾਈ ਮੱਲ੍ਹਾ | 500 |
| 89. ਇਕਾਈ ਸਮਾਣਾ | 2,000 |
| 90. ਦਲਬੀਰ ਕਟਾਣੀ | 5,000 |
| 91. ਪੰਜਾਬ ਨਵਚੇਤਨ ਕਲਾ ਮੰਚ ਕਾਦਰਾਬਾਦ | 1,000 |
| 92. ਸ਼੍ਰੀ ਹਰੀ ਚੰਦ ਚੈਨਾ | 50 |
| 93. ਸ਼੍ਰੀ ਮਨਜੀਤ ਬੋਪਾਰਾਏ ਅਸਟ੍ਰੇਲੀਆ | 5,000 |
| 94. ਇਕਾਈ ਸੁਧਾਰ | 2,000 |
| 95. ਇਕਾਈ ਪਾਤੜਾਂ | 2,500 |
| 96. ਸ਼੍ਰੀ ਬਿਕਰਮਜੀਤ ਵਿਰਕ ਬਠਿੰਡਾ | 50 |
| 97. ਇਕਾਈ ਅਬੋਹਰ | 1,000 |
| 98. ਸ਼੍ਰੀ ਸੁਰਿੰਦਰ ਸਿੰਘ | 50 |
| 99. ਇਕਾਈ ਸ਼ੁਧਾਰ | 1,000 |
| 100. ਲੋਕ ਚੇਤਨਾ ਮੰਚ ਸਮਾਧ ਭਾਈ | 1,000 |
| 101. ਪ੍ਰਮਜੀਤ ਸਿੰਘ ਗੁਰੂਸਰ | 500 |
| 102. ਇਕਾਈ ਮਾਛੀਵਾੜਾ | 1,100 |
| 103. ਇਕਾਈ ਲੁਧਿਆਣਾ | 3,000 |
| 104. ਤਰਕਸ਼ੀਲ ਸੁਸਾਇਟੀ ਭਾਰਤ (ਰਾਹੀਂ ਮੇਘ ਰਾਜ ਰੱਲਾ) | 1,100 |
| 105. ਗ੍ਰਾਮ ਪੰਚਾਇਤ ਸਮਾਲਸਰ (ਰਾਹੀਂ ਗੁਰਬਚਨ ਸਿੰਘ) | 1,000 |
| 106. ਹੰਸ ਰਾਜ ਗੋਲਡਨ ਮੰਡੀ ਲਾਧੂਕਾ | 500 |
| 107. ਸ.ਸੀਨੀ.ਸੈਕ.ਸਕੂਲ ਭਦੌੜ ਲੜਕੀਆਂ | 500 |
| 108. ਮਾ.ਬਲਬੀਰ ਸਿੰਘ ਹੰਡਿਆਇਆ | 500 |
| 109. ਕਰਨੈਲ ਸਿੰਘ ਪਾਰਸ | 1.000 |
| 110. ਬਲਬੀਰ ਸਿੰਘ ਕੋਟਕਪੁਰਾ | 300 |
| 111. ਰੇਸ਼ਮ ਠੱਠੀ ਭਾਈ | 500 |
| 112. ਸੁਖਦਰਸ਼ਨ ਬੰਬੀਹਾ ਭਾਈ | 200 |
| 113. ਗੇਜਾ ਸਿੰਘ ਬੁਰਜ ਜਵਾਹਰ ਸਿੰਘ ਵਾਲਾ | 200 |
| 114. ਬਲਵਿੰਦਰ ਸਿੰਘ ਸ.ਸ.ਸ.ਸ.ਢੁੱਡੀ | 100 |
| 115. ਸਟਾਫ ਸ.ਹ.ਸਕੂਲ ਸੰਧਵਾ | 1,200 |
| 116. ਜੀਤ ਸਿੰਘ, ਡੋਡ | 100 |
| 117. ਮਾ. ਬਲਵੰਤ ਸਿੰਘਡੋਡ | 100 |
| 118. ਇਕਾਈ ਜਲੰਧਰ | 3,000 |
| 119. ਇਕਾਈ ਮਲੋਟ | 1,000 |
| 120. ਬਲਰਾਜ ਕਾਲੀਏ ਵਾਲਾ | 500 |
| 121. ਡਾ. ਬਲਜੀਤ ਸਿੰਘ ਬਾਘਾ ਪੁਰਾਣਾ | 200 |
| 122. ਸਟਾਫ ਸ. ਹ. ਸ. ਢਾਬ ਗੁਰੂ ਕੀ | 1,100 |
| 123. ਸਟਾਫ ਪ੍ਰਾ ਸ. ਬਰਗਾੜੀ | 1,000 |
| 124. ਕਾ. ਤੇਜਾ ਸਿੰਘ ਕੋਟਕਪੂਰਾ | 1,000 |
| 125. ਮੇਜਰ ਸਿੰਘ ਹਰੀ ਨੌਂ | 300 |
| 126. ਸਟਾਫ ਸ.ਹ.ਸ. ਰੋੜੀ ਕਪੂਰਾ | 1,450 |
| 127. ਸੁਰਿੰਦਰ ਮੋਹਨ ਜੋਸ਼ੀ ਕੋਟਕਪੂਰਾ | 500 |
| 128. ਜਲੌਰ ਸਿੰਘ ਬਰਾੜ ਕੋਟਕਪੂਰਾ | 500 |
| 129. ਪ੍ਰਿੰਸੀਪਲ ਰੁਲੀਆ ਸਿੰਘ ਸਿੱਧੂ ਕੋਟਕਪੂਰਾ | 500 |
| 130. ਬਲਵੰਤ ਸਿੰਘ ਨਾਵਲਕਾਰ ਕੋਟਕਪੂਰਾ | 500 |
| 131. ਰਣਜੀਤ ਸਿੰਘ ਜੋਨ ਬਠਿੰਡਾ | 5,000 |
| 132. ਪ੍ਰੋ. ਸ਼ੁਭਾਸ਼ ਪਰਿਹਾਰ ਕੋਟਕਪੂਰਾ | 500 |
| 133. ਸਟਾਫ ਸ.ਸੀ.ਸੈ.ਸ.ਹਰੀ ਨੌ | 500 |
| 134. ਸੰਤੋਖ ਮਿਨਹਾਸ ਕੋਟਕਪੂਰਾ | 500 |
| 135. ਜਸਵੀਰ ਸਿੰਘ ਬੱਧਨੀ ਕਲਾਂ | 5,000 |
| 136. ਭਿੰਦਰਪਾਲ ਬਾਘਾ ਪੁਰਾਣਾ | 500 |
| 137. ਸਟਾਫ ਸ.ਮਿ.ਸ.ਜੰਗੀਆਣਾ | 3,000 |
| 138. ਹਰਿੰਦਰ ਸਿੰਘ | 100 |
| 139. ਇਕਾਈ ਲਹਿਰਾਗਾਗਾ | 3,000 |
| 140. ਸਟਾਫ ਸ.ਹ.ਸ.ਸੰਧਵਾ | 800 |




ਮੰਗਲੌਰ ਵਿਖੇ ਹੋਈ ਫੈਡਰੇਸ਼ਨ ਆਫ਼ ਇੰਡੀਅਨ ਰੇਸ਼ਨੇਲਿਸਟ ਐਸੋਸੀਏਸ਼ਨ ਦੀ ਚੌਥੀ ਕਾਨਫਰੰਸ ਵਿੱਚ ਸੰਬੋਧਨ ਕਰਦੇ ਹੋਏ ਸੂਬਾ ਪ੍ਰਧਾਨ ਸ੍ਰੀ ਬਲਵਿੰਦਰ ਬਰਨਾਲਾ।

ਕਾਨਫਰੰਸ ਨੂੰ ਸੰਬੋਧਨ ਕਰਦੇ ਹੋਏ ਸ੍ਰੀ ਬੀ. ਪ੍ਰੇਮਾਨੰਦ ਤੇ ਹਾਜ਼ਰ ਡੈਲੀਗੇਟ।





ਅਰਜ਼ਕ ਸੰਘ ਦੇ ਬੋਕਾਰੋ ਸਟੀਲ ਸਿਟੀ ਵਿਖੇ ਹੋਏ ਸਮਾਗਮ ਵਿੱਚ ਜਸਵੰਤ ਜਸ ਤਰਕਸ਼ੀਲ ਪ੍ਰਦਰਸ਼ਨੀ ਤੇ ਸੰਘ ਦੇ ਵਰਕਰਾਂ ਨਾਲ




If undelivered please return to :

**Tarksheel**

Tarksheel Bhawan, Tarksheel Chowk,
Shanghera Bye Pass,
BARNALA-148101

BOOK POST
(Printed Matter)

To________________________

____________________________

____________________________